ਮਹਾਨ ਸੁਤੰਤਰਤਾ ਸੰਗਰਾਮੀ

# ਸਤਿਗੁਰੂ ਰਾਮ ਸਿੰਘ





ਸੁਖਦੇਵ ਮਾਦਪੁਰੀ

ਅਜ਼ਾਦੀ ਦਾ ਸੂਰਜ ਸੈਂ ਤੂੰ
ਚਾਨਣ ਰਿਸ਼ਮਾਂ ਕੌਣ ਖਿਲਾਰੇ ?
ਕੁਰਬਾਨੀ ਦਾ ਸਬਕ ਪੜ੍ਹਾ ਕੇ
ਸਭ ਕੁਝ ਦੇਸ ਲਈ ਹੀ ਵਾਰੇ
ਐਸਾ ਕੋਈ ਤੇਜ਼ ਸ਼ਰਾਰਾ
ਹੈ ਸੀ ਅਜ਼ਾਦੀ ਦਾ ਲਾਇਆ
ਘੂਕ ਨੀਂਦਰੇ ਸੁੱਤਾ ਹੋਇਆ
ਸੀ ਤੈਂ ਸਾਰਾ ਦੇਸ ਹਿਲਾਇਆ
ਸਦੀਆਂ ਤੋਂ ਕਈ ਭੁੱਲੇ ਹੋਏ
ਅਜ਼ਾਦੀ ਦੇ ਖ਼ਾਬ ਜਗਾਏ
ਦੇਸ ਪਿਆਰ ਦੇ ਜਜ਼ਬੇ ਸਾਡੀ
ਰਗ ਰਗ ਅੰਦਰ ਸੀ ਤੜਪਾਏ

ਪਿਆਰਾ ਸਿੰਘ ਸਹਿਰਾਈ

ਸਾਡਾ ਵਿਰਸਾ ਸਾਡਾ ਇਤਿਹਾਸ

# ਮਹਾਨ ਸੁਤੰਤਰਤਾ ਸੰਗਰਾਮੀ
# ਸਤਿਗੁਰੂ ਰਾਮ ਸਿੰਘ



ਸੁਖਦੇਵ ਮਾਦਪੁਰੀ




ਪੰਜਾਬ ਸਕੂਲ ਸਿੱਖਿਆ ਬੋਰਡ
ਸਾਹਿਬਜ਼ਾਦਾ ਅਜੀਤ ਸਿੰਘ ਨਗਰ

**SATGURU RAM SINGH**
**(A Biography)**
***By SUKHDEV MADPURI***

ਕਵਰ ਡੀਜ਼ਾਈਨ
ਐਮ. ਆਈ. ਸਿੰਘ



ਪਹਿਲੀ ਵਾਰ : 1995
ਕਾਪੀਆਂ : 5000

ਪ੍ਰਕਾਸ਼ਕ:

ਸਕੱਤਰ,
ਪੰਜਾਬ ਸਕੂਲ ਸਿੱਖਿਆ ਬੋਰਡ,
ਸਾਹਿਬਜ਼ਾਦਾ ਅਜੀਤ ਸਿੰਘ ਨਗਰ।

ਛਾਪਕ : ਮੋਨਿਕਾ ਪ੍ਰਿੰਟਰਜ਼, ਪੰਚਕੂਲਾ

# ਮੁਖਬੰਦ

ਬੱਚੇ ਦੀ ਸ਼ਖ਼ਸੀਅਤ ਉਸਾਰੀ ਵਿੱਚ ਬਾਲ ਸਾਹਿਤ ਦੀ ਵਿਸ਼ੇਸ਼ ਭੂਮਿਕਾ ਹੈ। ਪੰਜਾਬੀ ਵਿਚ ਉਤਮ ਬਾਲ ਸਾਹਿਤ ਦੀ ਘਾਟ ਅਤੇ ਲੋੜ ਨੂੰ ਮਹਿਸੂਸ ਕਰਦਿਆਂ ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਪੰਜਾਬੀ ਬਾਲ ਸਾਹਿਤ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਹੈ ਜਿਸ ਦਾ ਮੁੱਖ ਉਦੇਸ਼ ਪੰਜਾਬੀ ਵਿੱਚ ਅਜਿਹਾ ਬਾਲ ਸਾਹਿਤ ਪ੍ਰਕਾਸ਼ਿਤ ਕਰਨਾ ਹੈ ਜੋ ਵਿਦਿਆਰਥੀਆਂ ਵਿੱਚ ਸਾਹਿਤ ਪੜ੍ਹਨ ਦੀ ਰੁਚੀ ਬੜਾਵੇ ਨੈਤਕ ਕਦਰਾਂ ਕੀਮਤਾਂ ਅਤੇ ਦੇਸ ਪਿਆਰ ਦੀ ਭਾਵਨਾ ਦਾ ਸੰਚਾਰ ਕਰੇ ਅਤੇ ਉਹਨਾਂ ਨੂੰ ਆਪਣੇ ਅਮੀਰ ਇਤਿਹਾਸ ਤੇ ਸਭਿਆਚਾਰਕ ਵਿਰਸੇ ਨਾਲ ਜੋੜੇ।

ਉਨਵੀਂ ਸਦੀ ਦੇ ਦੂਜੇ ਅਧ ਵਿੱਚ ਨਾਮਧਾਰੀ ਲਹਿਰ ਪੰਜਾਬ ਦੀ ਸਰ - ਜ਼ਮੀਨ ਤੇ ਫੁੱਟੀ ਇੱਕ ਅਜਿਹੀ ਲਹਿਰ ਸੀ ਜਿਸ ਨੇ ਪੰਜਾਬੀ ਜਨ ਜੀਵਨ ਵਿਚ ਸਮਾਜਕ ਤੇ ਰਾਜਸੀ ਚੇਤਨਾ ਪੈਦਾ ਕੀਤੀ ਅਤੇ ਦੇਸ ਵਾਸੀਆਂ ਨੂੰ ਅੰਗਰੇਜ਼ ਸਾਮਰਾਜ ਵਿਰੁੱਧ ਲਾਮਬੰਦ ਕੀਤਾ। ਇਸ ਲਹਿਰ ਦੇ ਪ੍ਰਭਾਵ ਥੱਲੇ ਆ ਕੇ ਹਜ਼ਾਰਾਂ ਲੋਕਾਂ ਨੇ ਦੇਸ ਦੀ ਅਜ਼ਾਦੀ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ। ਇਸ ਲਹਿਰ ਦੇ ਰੂਹੇ-ਰਵਾਂ ਸਨ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਜੋ ਇਕ ਸਾਧਾਰਨ ਕਿਰਤੀ ਪਰਵਾਰ ਵਿੱਚ ਪੈਦਾ ਹੋਏ ਤੇ ਆਪਣੇ ਸੰਘਰਸ਼ ਮਈ ਜੀਵਨ ਸਦਕਾ ਫ਼ਖ਼ਰ-ਏ-ਕੌਮ ਬਣ ਗਏ।

ਆਪਣਾ ਦੇਸ ਅਜ਼ਾਦ ਹੋਣ ਤੋਂ 90 ਵਰ੍ਹੇ ਪਹਿਲਾਂ ਆਪ ਨੇ ਅੰਗਰੇਜ਼ ਸਾਮਰਾਜ ਦੀ ਗ਼ੁਲਾਮੀ ਦਾ ਜੂਲਾ ਗਲੋਂ ਉਤਾਰਨ ਲਈ ਪੰਜਾਬ ਦੀ ਪਾਵਨ ਧਰਤੀ ਤੋਂ ਸੁਤੰਤਰਤਾ ਸੰਗਰਾਮ ਦੀ ਸ਼ੁਰੂਆਤ ਕੀਤੀ ਤੇ ਆਪਣਾ ਸਾਰਾ ਜੀਵਨ ਦੇਸ ਅਤੇ ਕੌਮ ਦੇ ਲੇਖੇ ਲਾ ਦਿੱਤਾ। ਅੰਗਰੇਜ਼ ਸਰਕਾਰ ਵਿਰੁੱਧ ਸੰਘਰਸ਼ ਕਰਦਿਆਂ ਜਿਹੜਾ ਰਾਜਸੀ ਮਾਰਗ ਆਪ ਨੇ ਚੁਣਿਆਂ ਉਸ ਤੇ ਚਲਦਿਆਂ ਹੀ ਭਾਰਤ ਦੇ ਕੌਮੀ ਨੇਤਾਵਾਂ ਮਹਾਤਮਾ ਗਾਂਧੀ ਅਤੇ ਪੰਡਤ ਜਵਾਹਰ ਲਾਲ ਨਹਿਰੂ ਨੇ ਦੇਸ ਦੀ ਅਜ਼ਾਦੀ ਦੀ ਲੜਾਈ ਲੜੀ।

ਨਾਮਧਾਰੀਆਂ ਵਲੋਂ ਆਪਣੇ ਦੇਸ ਲਈ ਦਿੱਤੀਆਂ ਕੁਰਬਾਨੀਆਂ ਨੂੰ ਯਾਦ ਕਰਦਿਆਂ ਸ.ਬੇਅੰਤ ਸਿੰਘ ਮੁੱਖ ਮੰਤਰੀ ਪੰਜਾਬ ਦੀ ਰਹਿਨੁਮਾਈ ਹੇਠ ਪੰਜਾਬ ਸਰਕਾਰ ਨੇ ਦੇਸ ਭਗਤ ਸੂਰਮਿਆਂ ਦੀਆਂ ਯਾਦਗਾਰਾਂ ਸਥਾਪਿਤ ਕਰਨ ਦੇ ਯਤਨ ਆਰੰਭ ਕੀਤੇ ਹਨ ਇਹ ਇਕ ਬਹੁਤ ਹੀ ਸ਼ਲਾਘਾ ਯੋਗ ਕਦਮ ਹੈ ਜਿਸ ਦੇ ਲਈ ਮੁੱਖ ਮੰਤਰੀ ਜੀ ਸੱਚ ਮੁੱਚ ਹੀ ਵਧਾਈ ਦੇ ਹੱਕਦਾਰ ਹਨ । ਇਸ ਸਿਲਸਿਲੇ ਵਿੱਚ ਪੰਜਾਬ ਸਰਕਾਰ ਦੀ ਇਛਿਆ ਅਨੁਸਾਰ ਪੰਜਾਬ ਸਕੂਲ ਸਿੱਖਿਆ ਬੋਰਡ ਦੀਆਂ ਪਾਠ- ਪੁਸਤਕਾਂ ਵਿੱਚ ਨਾਮਧਾਰੀ ਅੰਦੋਲਨ ਬਾਰੇ ਪਾਠ ਸ਼ਾਮਿਲ ਕੀਤੇ ਗਏ ਹਨ। ਇਸ ਤੋਂ ਉਪਰੰਤ 'ਪੰਜਾਬੀ ਬਾਲ ਸਹਿਤ ਪ੍ਰਾਜੈਕਟ' ਵਲੋਂ ਸੁਤੰਤਰਤਾ ਸੰਗਰਾਮ ਦੇ ਮੋਢੀ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ "ਮਹਾਨ ਸੁਤੰਤਰਤਾ ਸੰਗਰਾਮੀ - ਸਤਿਗੁਰੂ ਰਾਮ ਸਿੰਘ" ਪ੍ਰਕਾਸ਼ਿਤ ਕੀਤੀ ਜਾ ਰਹੀ ਹੈ ਜਿਸ ਨੂੰ ਡਾ: ਇੰਦਰਪਾਲ ਸਿੰਘ ਮੀਤ ਪ੍ਰਧਾਨ ਪੰਜਾਬ ਸਕੂਲ ਸਿੱਖਿਆ ਬੋਰਡ ਦੀ ਸੁਯੋਗ ਅਗਵਾਈ ਹੇਠ ਪੰਜਾਬੀ ਦੇ ਨਾਮਵਰ ਲੋਕ ਸਾਹਿਤ ਖੋਜੀ ਤੇ ਬਾਲ ਸਾਹਿਤ ਲੇਖਕ ਸ੍ਰੀ ਸੁਖਦੇਵ ਮਾਦਪੁਰੀ ਨੇ ਕਲਮਬੰਦ ਕੀਤਾ ਹੈ।

ਮੈਨੂੰ ਆਸ ਹੈ ਪਾਠਕ ਇਸ ਪੁਸਤਕ ਨੂੰ ਪੜ੍ਹਕੇ ਕੇਵਲ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਤੋਂ ਪ੍ਰੇਰਨਾ ਹੀ ਨਹੀਂ ਲੈਣਗੇ ਬਲਕਿ ਉਹਨਾਂ ਵਿੱਚ ਦੇਸ ਪਿਆਰ ਦੀ ਭਾਵਨਾ ਵੀ ਵਧੇਗੀ।

ਹਰਨਰਿੰਦਰ ਸਿੰਘ
ਚੇਅਰਮੈਨ
ਪੰਜਾਬ ਸਕੂਲ ਸਿੱਖਿਆ ਬੋਰਡ।

# ਧੰਨਵਾਦ

ਕਈ ਵਰ੍ਹੇ ਪਹਿਲਾਂ ਅਕਾਸ਼ਬਾਣੀ ਜਲੰਧਰ ਲਈ ਸ੍ਰੀ ਭੈਣੀ ਸਾਹਿਬ ਦੇ ਇਤਿਹਾਸਕ ਅਤੇ ਸਭਿਆਚਾਰਕ ਮਹੱਤਵ ਬਾਰੇ ਮੈਂ ਇਕ ਰੇਡੀਓ ਫੀਚਰ ਤਿਆਰ ਕੀਤਾ ਸੀ। ਇਸ ਫੀਚਰ ਦੀ ਸਕਰਿਪਟ ਤਿਆਰ ਕਰਦੇ ਸਮੇਂ ਨਾਮਧਾਰੀ ਲਹਿਰ ਨਾਲ ਮਾਨਸਕ ਤੌਰ ਤੇ ਜੁੜ ਗਿਆ ਸਾਂ ਤੇ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਪੰਜਾਬੀ ਪਾਠਕਾਂ ਲਈ ਲਿਖਣ ਦੀ ਕਲਪਨਾ ਕੀਤੀ ਸੀ। ਐਨੀ ਜਲਦੀ ਮੇਰੀ ਇਸ ਕਲਪਨਾ ਨੇ ਸਾਕਾਰ ਰੂਪ ਨਹੀਂ ਸੀ ਧਾਰਨਾ ਜੇਕਰ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਚੇਅਰਮੈਨ ਪ੍ਰੋ: ਹਰਨਰਿੰਦਰ ਸਿੰਘ ਅਤੇ ਵਾਈਸ ਚੇਅਰਮੈਨ ਡਾ: ਇੰਦਰਪਾਲ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਲਿਖਣ ਦੀ ਸੇਵਾ ਮੈਨੂੰ ਨਾ ਸੌਂਪਦੇ। ਮੇਰੇ ਲਈ ਇਹ ਇਕ ਬਹੁਤ ਹੀ ਪਵਿੱਤਰ ਅਤੇ ਮਹੱਤਵਪੂਰਨ ਕਾਰਜ ਸੀ ਜਿਸ ਦੇ ਲਈ ਮੈਂ ਉਹਨਾਂ ਦਾ ਦਿਲੀ ਤੌਰ ਤੇ ਸ਼ੁਕਰ ਗੁਜ਼ਾਰ ਹਾਂ।

ਇਹ ਕਾਰਜ ਸੀਮਤ ਸਮੇਂ ਵਿੱਚ ਨੇਪਰੇ ਚਾੜ੍ਹਿਆ ਜਾਣਾ ਸੀ। ਮੈਨੂੰ ਸ਼ਬਦ ਨਹੀਂ ਔਹੜ ਰਹੇ ਜਿਨ੍ਹਾਂ ਦੁਆਰਾ ਮੈਂ ਪਰਮ ਸਤਿਕਾਰ ਯੋਗ ਵਰਤਮਾਨ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਧੰਨਵਾਦ ਕਰਾਂ ਜਿਨ੍ਹਾਂ ਦੇ ਅਸ਼ੀਰਵਾਦ, ਅਗਵਾਈ ਅਤੇ ਸਹਿਯੋਗ ਸਦਕਾ ਇਸ ਕਾਰਜ ਨੂੰ ਨੇਪਰੇ ਚਾੜ੍ਹ ਸਕਿਆ ਹਾਂ। ਮੇਰਾ ਰੋਮ ਰੋਮ ਉਹਨਾਂ ਦਾ ਧੰਨਵਾਦੀ ਹੈ।

ਨਾਮਧਾਰੀ ਵਿਦਵਾਨ ਪ੍ਰੀਤਮ ਸਿੰਘ ਕਵੀ, ਸੁਰਜੀਤ ਖ਼ੁਰਸ਼ੀਦੀ ਅਤੇ ਸੰਤ ਹਰਪਾਲ ਸਿੰਘ ਹਜ਼ੂਰੀ ਸੇਵਕ ਸਤਿਗੁਰੂ ਜਗਜੀਤ ਸਿੰਘ ਜੀ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਦੇ ਖਰੜੇ ਨੂੰ ਨਿਰੰਤਰ ਕਈ ਘੰਟੇ ਵਾਚਕੇ, ਵਿਚਾਰ ਵਿਮਸ਼ ਕੀਤਾ ਹੈ ਤੇ ਉਸਾਰੂ ਸੁਝਾਅ ਦੇ ਕੇ ਇਸ ਦੀ ਉਪਯੋਗਤਾ ਨੂੰ ਵਧਾਇਆ ਹੈ।

ਸੁਖਦੇਵ ਮਾਦਪੁਰੀ

## ਤਤਕਰਾ




"ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤਭੂਮੀ ਦੀ ਸੁਤੰਤਰਤਾ ਲਈ ਅੱਜ ਤੋਂ 75 ਵਰ੍ਹੇ ਪਹਿਲਾਂ ਜੋ ਮਹਾਨ ਗੌਰਵਮਈ ਯਤਨ ਕੀਤਾ ਹੈ ਉਸ ਦੇ ਮਹੱਤਵ ਤੋਂ ਕੋਈ ਵੀ ਭਾਰਤੀ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਆਪਦੇ ਦੱਸੇ ਤੇ ਵਖਾਏ ਮਾਰਗ ਤੇ ਚਲ ਕੇ ਸ਼ਾਨਦਾਰ ਸਫਲਤਾਵਾਂ ਪ੍ਰਾਪਤ ਕੀਤੀਆਂ ਹਨ.......।"

ਜਵਾਹਰ ਲਾਲ ਨਹਿਰੂ

# ਪਿੱਛਲ-ਝਾਤ

ਤੁਸੀਂ ਬਹੁਤ ਹੀ ਖੁਸ਼ਨਸੀਬ ਹੋ ਜਿਹੜੇ ਆਜ਼ਾਦ ਭਾਰਤ ਵਿਚ ਵਸ ਰਹੇ ਹੋ। ਆਜ਼ਾਦ ਭਾਰਤੀ ਹੋਣ ਦੇ ਨਾਤੇ ਤੁਸੀਂ ਸੰਸਾਰ ਭਰ ਵਿਚ ਬੜੇ ਮਾਣ - ਸਤਿਕਾਰ ਨਾਲ ਵਿਚਰ ਰਹੇ ਹੋ। ਉਹ ਵੀ ਸਮਾਂ ਸੀ ਜਦੋਂ ਸਾਡਾ ਦੇਸ ਅੰਗਰੇਜ਼ ਸਾਮਰਾਜ ਦਾ ਗ਼ੁਲਾਮ ਸੀ। ਸੈਂਕੜੇ ਵਰ੍ਹੇ ਪਹਿਲਾਂ ਅੰਗਰੇਜ਼ 'ਈਸਟ ਇੰਡੀਆ ਕੰਪਨੀ' ਬਣਾਕੇ ਭਾਰਤ ਵਿਚ ਵਪਾਰ ਕਰਨ ਆਏ ਸਨ ਤੇ ਹੌਲੀ ਹੌਲੀ ਭਾਰਤ ਵਾਸੀਆਂ ਦੀ ਆਪਸੀ ਫੁਟ ਕਰਕੇ ਏਥੇ ਰਾਜ ਕਰਨ ਲੱਗੇ।

ਅੰਗਰੇਜ਼ ਸੈਂਕੜੇ ਵਰ੍ਹੇ ਭਾਰਤ ਦਾ ਧੰਨ - ਦੌਲਤ ਲੁੱਟ ਕੇ ਆਪਣੇ ਦੇਸ ਬਰਤਾਨੀਆ ਭੇਜਦੇ ਰਹੇ- ਉਹ ਭਾਰਤ ਜਿਸ ਨੂੰ ਅਮੀਰੀ ਕਾਰਨ 'ਸੋਨੇ ਦੀ ਚਿੜੀ' ਆਖਿਆ ਜਾਂਦਾ ਸੀ - ਕੰਗਾਲ ਹੋ ਗਿਆ। ਆਮ ਭਾਰਤੀ ਆਏ ਦਿਨ ਗ਼ਰੀਬ ਤੋਂ ਗ਼ਰੀਬ ਹੁੰਦੇ ਗਏ। ਗ਼ੁਲਾਮੀ ਨਾਲੋਂ ਵੱਡੀ ਲਾਹਨਤ ਹੋਰ ਕੀ ਹੋ ਸਕਦੀ ਹੈ। ਅਸੀਂ ਅੰਗਰੇਜ਼ਾਂ ਦੇ ਸਮਾਜਕ ਤੌਰ ਤੇ ਅਤੇ ਦਿਮਾਗੀ ਤੌਰ ਤੇ ਵੀ ਗ਼ੁਲਾਮ ਬਣਕੇ ਰਹਿ ਗਏ ਸਾਂ। ਇਸੇ ਲਾਹਨਤ ਕਰਕੇ ਆਪਣੇ ਦੇਸ ਅਤੇ ਦੇਸ ਤੋਂ ਬਾਹਰ ਵਸਦੇ ਭਾਰਤੀਆਂ ਨੂੰ ਨ਼ਫ਼ਰਤ ਦੀ ਨਿਗਾਹ ਨਾਲ ਵੇਖਿਆ ਜਾਂਦਾ ਸੀ। ਨਾ ਭਾਰਤੀਆਂ ਨੂੰ ਵੱਡੀਆਂ ਨੌਕਰੀਆਂ ਤੇ ਲਾਇਆ ਜਾਂਦਾ ਸੀ ਤੇ ਨਾ ਹੀ ਹੋਰ ਮਾਣ ਸਤਿਕਾਰ ਵਾਲਾ ਕੰਮ ਸੌਂਪਿਆ ਜਾਂਦਾ ਸੀ- ਏਥੋਂ ਤੱਕ ਕਿ ਭਾਰਤੀ ਅਜਿਹੇ ਹੋਟਲਾਂ, ਕਲੱਬਾਂ ਤੇ ਜਨਤਕ ਸਥਾਨਾਂ ਵਿਚ ਦਾਖਲ ਨਹੀਂ ਸੀ ਹੋ ਸਕਦੇ ਜਿੱਥੇ ਅੰਗਰੇਜ਼ ਜਾਂਦੇ ਸਨ - ਉਹ ਅੰਗਰੇਜ਼ ਮੁਸਾਫਰਾਂ ਨਾਲ ਰੇਲ ਗੱਡੀ ਵਿਚ ਵੀ ਸਫਰ ਨਹੀਂ ਸੀ ਕਰ ਸਕਦੇ। ਕੇਡੀ ਹੀਣਤਾ ਭਰੀ ਜ਼ਿੰਦਗੀ ਅਸੀਂ ਜੀ ਰਹੇ ਸਾਂ।

ਗ਼ੁਲਾਮੀ ਦੇ ਜੂਲੇ ਨੂੰ ਗਲੋਂ ਲਾਹੁਣ ਲਈ ਭਾਰਤ ਵਾਸੀਆਂ ਨੂੰ ਬਹੁਤ ਕੁਰਬਾਨੀਆਂ ਦੇਣੀਆਂ ਪਈਆਂ ਹਨ। ਅਜ਼ਾਦੀ ਸਾਨੂੰ ਸੌਖਿਆਂ ਨਹੀਂ ਮਿਲੀ।

ਭਾਰਤ ਦੀ ਅਜ਼ਾਦੀ ਦੀ ਕਹਾਣੀ ਦਿਲ ਹਲੂਣ ਕੇ ਰੱਖ ਦੇਣ ਵਾਲੀ ਕਹਾਣੀ ਹੈ। ਭਾਰਤ ਦੇ ਹਰ ਪ੍ਰਾਂਤ ਦੇ ਲੋਕਾਂ ਨੇ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ, ਜਾਨੋਮਾਲ ਦੀਆਂ ਕੁਰਬਾਨੀਆਂ ਦੇ ਕੇ ਇਸ ਸੰਗਰਾਮ ਵਿਚ ਆਪਣਾ ਯੋਗਦਾਨ ਪਾਇਆ ਹੈ। ਲੱਖਾਂ ਹੀ ਭਾਰਤੀ ਅੰਗਰੇਜ਼ ਸਾਮਰਾਜ ਦੀਆਂ ਜੇਲ੍ਹਾਂ ਦੀਆਂ ਕਾਲ ਕੋਠੜੀਆਂ ਵਿਚ ਤਸੀਹੇ ਸਹਿੰਦੇ ਰਹੇ, ਹਜ਼ਾਰਾਂ ਸੁਤੰਤਰਤਾ ਸੰਗਰਾਮੀ ਹੱਸ ਹੱਸ ਫਾਂਸੀ ਦੇ ਰੱਸਿਆਂ ਨਾਲ ਲਟਕ ਗਏ। ਇਹਨਾਂ ਸੂਰਬੀਰ ਮਰਜੀਵੜੇ ਅਜ਼ਾਦੀ ਸੰਗਰਾਮੀਆਂ ਦੀਆਂ ਕੁਰਬਾਨੀਆਂ ਸਦਕਾ ਹੀ ਅੱਜ ਅਸੀਂ ਅਜ਼ਾਦੀ ਦਾ ਆਨੰਦ ਮਾਣ ਰਹੇ ਹਾਂ।

ਅਸਲ ਵਿਚ ਅੰਗਰੇਜ਼ਾਂ ਦੇ ਭਾਰਤ ਵਿਚ ਆਉਣ ਨਾਲ ਹੀ ਭਾਰਤ ਦੀ ਅਜ਼ਾਦੀ ਦੀ ਕਹਾਣੀ ਦੀ

ਸ਼ੁਰੂਆਤ ਹੋ ਜਾਂਦੀ ਹੈ। ਭਾਰਤੀਆਂ ਦੇ ਦਿਲਾਂ ਵਿਚ ਅੰਗਰੇਜ਼ਾਂ ਵਿਰੁੱਧ ਰੋਹ, ਰੋਸ ਤੇ ਵਿਦਰੋਹ ਦੀ ਚਿੰਗਾਰੀ ਤਾਂ ਸ਼ੁਰੂ ਤੋਂ ਹੀ ਭੜਕ ਰਹੀ ਸੀ ਪਰੰਤੂ ਜਥੇਬੰਦਕ ਰੂਪ ਇਸ ਨੇ ਕਾਫੀ ਚਿਰ ਮਗਰੋਂ ਧਾਰਨ ਕੀਤਾ। ਅੰਗਰੇਜ਼ ਸਰਕਾਰ ਵਿਰੋਧੀ ਸੰਗਰਾਮ ਦਾ ਜਥੇਬੰਦਕ ਰੂਪ ਵਿਚ ਪਹਿਲਾ ਪੜਾਅ 1857 ਦਾ ਗਦਰ ਹੈ ਜਿਸ ਨੂੰ ਇਤਿਹਾਸਕਾਰ ਭਾਰਤ ਦੀ ਅਜ਼ਾਦੀ ਦੀ ਪਹਿਲੀ ਲੜਾਈ ਆਖਦੇ ਹਨ। 10 ਮਈ 1857 ਈ.ਨੂੰ ਮੇਰਠ ਛਾਉਣੀ ਤੋਂ ਮੰਗਲ ਪਾਂਡੇ ਨਾਂ ਦੇ ਭਾਰਤੀ ਸਿਪਾਹੀ ਨੇ ਆਪਣੇ ਫੌਜੀ ਅੰਗਰੇਜ਼ ਅਫਸਰ ਦੀ ਗੋਲੀ ਨਾਲ ਹੱਤਿਆ ਕਰਕੇ ਇਸ ਬਗ਼ਾਵਤ ਦਾ ਬਿਗਲ ਬਜਾ ਦਿੱਤਾ। ਇਸ ਬਗ਼ਾਵਤ ਵਿਚ ਲੱਖਾਂ ਕਿਸਾਨਾਂ, ਕਿਰਤੀਆਂ ਅਤੇ ਸਿਪਾਹੀਆਂ ਨੇ ਭਾਗ ਲਿਆ। ਇਹ ਬਗ਼ਾਵਤ ਪੰਜਾਬ, ਨਰਮਦਾ, ਬਿਹਾਰ ਅਤੇ ਰਾਜਸਥਾਨ ਤਕ ਫੈਲ ਗਈ। ਭਾਵੇਂ ਅੰਗਰੇਜ਼ਾਂ ਨੇ ਇਹ ਬਗ਼ਾਵਤ ਅਥਾਹ ਸਖਤੀ ਨਾਲ ਦਬਾ ਦਿੱਤੀ ਤੇ ਸਮੁੱਚੇ ਭਾਰਤ ਤੇ ਆਪਣਾ ਕਬਜ਼ਾ ਮਜ਼ਬੂਤ ਕਰ ਲਿਆ ਪਰ ਆਮ ਲੋਕਾਂ ਵਿਚ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਦੀ ਚਿਣਗ ਮਘਦੀ ਰਹੀ।

ਜਦੋਂ ਭਾਰਤ ਵਿਚ ਅੰਗਰੇਜ਼ ਆਪਣੀ ਕੁਟਲ ਨੀਤੀ ਅਨੁਸਾਰ ਆਪਣਾ ਰਾਜ ਸਥਾਪਿਤ ਕਰਨ ਵਿਚ ਲੱਗੇ ਹੋਏ ਸਨ ਉਦੋਂ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ। ਉਹ ਇਕ ਇਨਸਾਫ ਪਸੰਦ ਰਾਜਾ ਸੀ। ਸਾਰੀ ਪਰਜਾ ਉਸ ਨੂੰ ਬਹੁਤ ਪਿਆਰ ਕਰਦੀ ਸੀ। ਸਾਰੇ ਧਰਮਾਂ ਦੇ ਲੋਕ ਹਿੰਦੂ, ਮੁਸਲਮਾਨ, ਸਿੱਖ ਉਸ ਦੀਆਂ ਫ਼ੌਜਾਂ ਅਤੇ ਪ੍ਰਬੰਧਕੀ ਕੰਮਾਂ ਦੇ ਵੱਡੇ ਵੱਡੇ ਅਹੁਦਿਆਂ ਤੇ ਲੱਗੇ ਹੋਏ ਸਨ। ਉਹ ਜਨਤਾ ਦਾ ਸੱਚਾ ਸੇਵਕ ਬਣਕੇ ਲੋਕਾਂ ਵਿਚ ਵਿਚਰਦਾ ਸੀ। ਉਸ ਸਮੇਂ ਸਹੀ ਅਰਥਾਂ ਵਿਚ ਪੰਜਾਬ ਵਿਚ ਪੰਜਾਬੀਆਂ ਦਾ ਸਾਂਝਾ ਰਾਜ ਸੀ। ਮਹਾਰਾਜਾ ਰਣਜੀਤ ਸਿੰਘ ਦੇ ਕੁਸ਼ਲ ਪ੍ਰਬੰਧਕ ਅਤੇ ਸ਼ਾਸ਼ਕ ਰਾਜਾ ਹੋਣ ਕਰਕੇ ਆਮ ਲੋਕ ਖ਼ੁਸ਼ੀਆਂ ਭਰਪੂਰ ਜ਼ਿੰਦਗੀ ਬਤੀਤ ਕਰ ਰਹੇ ਸਨ। ਰਣਜੀਤ ਸਿੰਘ ਬੁਧੀਵਾਨ ਤੇਜਸਵੀ ਰਾਜਾ ਸੀ ਜਿਸ ਕਰਕੇ ਉਸ ਦੇ ਜਿਉਂਦੇ ਜੀ ਅੰਗਰੇਜ਼ ਉਸ ਦੇ ਰਾਜ ਵੱਲ ਭੈੜੀ ਨਿਗਾਹ ਨਾਲ ਝਾਕਣ ਦੀ ਹਿੰਮਤ ਨਹੀਂ ਸੀ ਕਰ ਸਕੇ ਸਗੋਂ ਉਸ ਨਾਲ ਉਹਨਾਂ ਨੇ ਮਿੱਤਰਤਾ ਭਰਪੂਰ ਸਬੰਧ ਬਣਾਈ ਰੱਖੇ। ਪੂਰੇ 40 ਵਰ੍ਹੇ (1799 ਈ.ਤੋਂ 1839 ਈ. ਤੱਕ) ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿਚ ਰਾਜ ਕੀਤਾ ਪਰੰਤੂ 27 ਜੂਨ 1839ਈ. ਨੂੰ ਉਹ ਸਦਾ ਸਦਾ ਲਈ ਅੱਖਾਂ ਮੀਟ ਗਏ। ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟਣ ਦੀ ਦੇਰ ਸੀ ਕਿ ਪੰਜਾਬ ਰਾਜ ਵਿਚ ਬਹੁਤ ਹੀ ਦੁਖਦਾਈ ਘਟਨਾਵਾਂ ਵਾਪਰੀਆਂ। ਮਹਾਰਾਜਾ ਰਣਜੀਤ ਸਿੰਘ ਮਗਰੋਂ ਮਹਾਰਾਜਾ ਖੜਕ ਸਿੰਘ, ਮਹਾਰਾਜਾ ਨੌਨਿਹਾਲ ਸਿੰਘ ਅਤੇ ਮਹਾਰਾਜਾ ਸ਼ੇਰ ਸਿੰਘ ਨੇ ਬਹੁਤ ਹੀ ਥੋਹੜਾ ਸਮਾਂ ਰਾਜ ਕੀਤਾ - ਖਾਲਸਾ ਦਰਬਾਰ ਖਾਨਾ ਜੰਗੀ ਦਾ ਸ਼ਿਕਾਰ ਹੋ ਗਿਆ। ਅੰਗਰੇਜ਼ ਤਾਂ ਪਹਿਲਾਂ ਹੀ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਦੀ ਉਡੀਕ ਕਰ ਰਹੇ ਸਨ। ਉਹਨਾਂ ਨੇ ਆਪਣੀ ਕੁਟਲ ਨੀਤੀ ਅਨੁਸਾਰ ਸਿੱਖ ਸਰਦਾਰਾਂ ਨੂੰ ਆਪਣੇ ਨਾਲ ਮਿਲਾਇਆ। ਪੰਜਾਬ ਦਾ ਆਖਰੀ ਮਹਾਰਾਜਾ ਦਲੀਪ ਸਿੰਘ 5 ਵਰ੍ਹਿਆਂ ਦੀ ਉਮਰ ਵਿਚ ਲਾਹੌਰ ਦੇ ਤਖਤ ਤੇ ਬੈਠਾ। ਅੰਗਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਦੇ ਨਿਗਰਾਨ ਵਜੋਂ ਕਾਰਜ ਸੰਭਾਲ ਲਿਆ ਤੇ ਰਾਜ ਮਾਤਾ

ਜਿੰਦਾਂ ਨੂੰ ਆਪਣੇ ਪੁੱਤਰ ਦਲੀਪ ਨਾਲੋਂ ਵੱਖ ਕਰ ਕੇ ਸ਼ੇਖੂਪੁਰੇ ਦੇ ਕਿਲੇ ਵਿਚ ਕੈਦ ਕਰ ਦਿੱਤਾ। ਇਸ ਮਗਰੋਂ 29 ਮਾਰਚ 1849 ਈ. ਨੂੰ ਪੰਜਾਬੀਆਂ ਦੇ ਸੁਤੰਤਰ ਰਾਜ ਨੂੰ ਸਮਾਪਤ ਕਰਕੇ ਅੰਗਰੇਜ਼ੀ ਰਾਜ ਵਿਚ ਮਲਾਏ ਜਾਣ ਦਾ ਐਲਾਨ ਕਰ ਦਿੱਤਾ ਤੇ ਲਾਹੌਰ ਦੇ ਸ਼ਾਹੀ ਕਿਲੇ ਤੇ ਅੰਗਰੇਜ਼ਾਂ ਦਾ ਝੰਡਾ ਲਹਿਰਾਉਣ ਲੱਗਾ ਤੇ ਇਸ ਤਰ੍ਹਾਂ ਭਾਰਤ ਦੇ ਦੂਜੇ ਰਾਜਾਂ ਵਾਂਗ ਪੰਜਾਬ ਰਾਜ ਵਿਚ ਵੀ ਅੰਗਰੇਜ਼ ਸਾਮਰਾਜ ਦਾ ਰਾਜ ਸਥਾਪਤ ਹੋ ਗਿਆ। ਬਹੁਤ ਸਾਰੇ ਸਿੱਖ ਸਰਦਾਰ ਆਪਣਾ ਰਾਜ ਖੁਸਣ ਮਗਰੋਂ ਭੁੱਬਾਂ ਮਾਰਦੇ ਹੋਏ ਆਪਣੇ ਘਰਾਂ ਨੂੰ ਪਰਤ ਗਏ ਪਰ ਇਕੋ ਇਕ ਸਿੱਖ ਸਰਦਾਰ ਮਹਾਰਾਜ ਸਿੰਘ ਸੀ ਜਿਸ ਨੇ ਅੰਗਰੇਜ਼ਾਂ ਦੀ ਈਨ ਅਤੇ ਗ਼ੁਲਾਮੀ ਸਵੀਕਾਰ ਨਾ ਕੀਤੀ ਜੋ ਆਪਣੇ ਸਾਥੀਆਂ ਸਮੇਤ, ਆਪਣੇ ਅੰਤਲੇ ਸੁਆਸਾਂ ਤੱਕ ਲੜਦਾ ਹੋਇਆ ਸ਼ਹੀਦ ਹੋ ਗਿਆ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਖਾਲਸਾ ਦਰਬਾਰ ਵਿਚ ਜੋ ਘਟਨਾਵਾਂ ਘਟੀਆਂ ਉਹਨਾਂ ਦਾ ਅਸਰ ਪੰਜਾਬੀਆਂ ਦੀ ਸਮਾਜਕ, ਸਭਿਆਚਾਰਕ ਤੇ ਰਾਜਸੀ ਜਿੰਦਗੀ ਤੇ ਪਿਆ। ਇਹਨਾਂ ਘਟਨਾਵਾਂ ਭਰਪੂਰ ਦਸਾਂ ਸਾਲਾਂ ਵਿਚ ਇਕ ਮਜਬੂਤ ਸੁਤੰਤਰ ਰਾਜ ਖੇਰੂੰ ਖੇਰੂੰ ਹੋਕੇ ਅੰਗਰੇਜ਼ਾਂ ਦੀ ਗ਼ੁਲਾਮੀ ਦਾ ਸ਼ਿਕਾਰ ਹੋ ਗਿਆ। ਅੰਗਰੇਜ਼ਾਂ ਦੀਆਂ ਕੁਟਲ ਨੀਤੀਆਂ ਅਤੇ ਸ਼ਤਰੰਜੀ ਚਾਲਾਂ ਨੇ ਆਪਣਾ ਰੰਗ ਵਖਾਉਣਾ ਸ਼ੁਰੂ ਕਰ ਦਿੱਤਾ। ਸਿੱਖ ਸਰਦਾਰ ਆਮ ਲੋਕਾਂ ਨਾਲੋਂ ਟੁਟ ਕੇ ਐਸ਼ ਭਰੀ ਜਿੰਦਗੀ ਬਤੀਤ ਕਰਨ ਲੱਗੇ । ਸਮੁੱਚਾ ਸਮਾਜ ਪਤਨ ਵਲ ਜਾ ਰਿਹਾ ਸੀ। ਸਿੱਖ ਕੌਮ ਆਪਣੇ ਗੁਰੂਆਂ ਦੇ ਅਸੂਲਾਂ ਨੂੰ ਵਿਸਾਰ ਚੁੱਕੀ ਸੀ। ਅੰਗਰੇਜ਼ਾਂ ਦੀ ਸਭਿਆਚਾਰਕ ਤੇ ਰਾਜਸੀ ਗ਼ੁਲਾਮੀ ਨੂੰ ਉਹਨਾਂ ਨੇ ਸਵੀਕਾਰ ਕਰ ਲਿਆ ਸੀ। ਜਿਸ ਦੇ ਫਲਸਰੂਪ ਲੋਕਾਂ ਵਿਚੋਂ ਆਤਮ-ਵਿਸ਼ਵਾਸ਼ ਤੇ ਸਮਾਜਕ ਚੇਤਨਾ ਖੰਭ ਲਾਕੇ ਉਡ ਗਈ ਸੀ। ਸਿੱਖ ਕੌਮ ਤੇ ਸਮੁੱਚਾ ਪੰਜਾਬੀ ਭਾਈਚਾਰਾ ਨਿਘਾਰ ਵਲ ਜਾ ਰਿਹਾ ਸੀ। ਲੋਕੀ ਆਪਣੇ ਧਾਰਮਕ ਵਿਸ਼ਵਾਸ਼ਾਂ ਨੂੰ ਗੰਵਾ ਚੁੱਕੇ ਸਨ। ਉਹ ਕੁਰਿਹਤੀਏ ਬਣ ਗਏ ਸਨ। ਸ਼ਰਾਬ, ਤੰਬਾਕੂ ਤੇ ਹੋਰ ਨਸ਼ਿਆਂ ਦੀ ਵਰਤੋਂ ਆਮ ਹੋ ਗਈ ਸੀ। ਪੰਜਾਬੀ ਸਮਾਜ ਭੈੜੀਆਂ ਧਤਾਂ ਦਾ ਸ਼ਿਕਾਰ ਹੋ ਗਿਆ ਸੀ। ਧੀਆਂ ਨੂੰ ਜੰਮਦਿਆਂ ਹੀ ਮਾਰ ਦਿੱਤਾ ਜਾਂਦਾ ਸੀ। ਕੁੜੀਆਂ ਦੇ ਵਿਆਹ ਮੁਲਦੇ ਜਾਂ ਵੱਟੇ ਦੇ ਕੀਤੇ ਜਾਂਦੇ ਸਨ। ਵਿਧਵਾ ਵਿਆਹ ਵੀ ਵਰਜਤ ਸਨ। ਇਸਤਰੀ ਜਾਤੀ ਨਾਲ ਬਹੁਤ ਮਾੜਾ ਸਲੂਕ ਕੀਤਾ ਜਾਂਦਾ ਸੀ।

ਭਾਵੇਂ ਸਿੱਖ ਸਰਦਾਰ ਤੇ ਰਜਵਾੜੇ ਆਪਣੇ ਸਵਾਰਥਾਂ ਲਈ ਅੰਗਰੇਜ਼ ਦੇ ਚਾਪਲੂਸ ਤੇ ਝੋਲੀ ਚੁਕ ਬਣੇ ਹੋਏ ਸਨ ਪਰੰਤੂ ਆਮ ਪੰਜਾਬੀਆਂ ਨੇ ਅੰਗਰੇਜ਼ੀ ਰਾਜ ਨੂੰ ਕਦੀ ਵੀ ਸਵੀਕਾਰ ਨਹੀਂ ਸੀ ਕੀਤਾ। ਉਹ ਜਾਣਦੇ ਸਨ ਕਿ ਅੰਗਰੇਜ਼ ਹਾਕਮਾਂ ਨੇ ਕੁਟਲ ਨੀਤੀ ਅਤੇ ਧੋਖਾ ਦੇਹੀ ਨਾਲ ਪੰਜਾਬ ਦਾ ਰਾਜ ਪ੍ਰਾਪਤ ਕੀਤਾ ਹੈ। ਇਸ ਕਰਕੇ ਪੰਜਾਬੀਆਂ ਦੇ ਮਨਾਂ ਵਿਚ ਅੰਗਰੇਜ਼ ਹਾਕਮਾਂ ਵਿਰੁਧ ਰੋਸ ਤੇ ਵਿਦਰੋਹ ਦੀ ਭਾਵਨਾ ਭੜਕ ਰਹੀ ਸੀ। ਉਸ ਸਮੇਂ ਪੰਜਾਬ ਦੀ ਸਭਿਆਚਾਰਕ ਤੇ ਰਾਜਨੀਤਕ ਹਾਲਤ ਪਤਨ ਵਲ ਜਾ ਚੁੱਕੀ ਸੀ। ਕੋਈ

ਵੀ ਅਜਿਹਾ ਆਗੂ ਨਜ਼ਰ ਨਹੀਂ ਸੀ ਆ ਰਿਹਾ ਜੋ ਸਮੁੱਚੀ ਕੌਮ ਦੀ ਵਾਗ ਡੋਰ ਸੰਭਾਲਣ ਦੇ ਸਮਰਥ ਹੋਵੇ। ਪੰਜਾਬ ਦੇ ਅਜਿਹੇ ਘੋਰ ਨਿਰਾਸ਼ਾ ਭਰਪੂਰ ਸਮਾਜਕ ਤੇ ਰਾਜਸੀ ਹਾਲਤਾਂ ਵਿਚ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਕੂਕਾ ਵਿਦਰੋਹ, ਜਿਸ ਨੂੰ ਨਾਮਧਾਰੀ ਲਹਿਰ ਦੇ ਨਾਮ ਨਾਲ ਵੀ ਜਾਣਿਆਂ ਜਾਂਦਾ ਹੈ, ਦਾ ਜਨਮ ਹੋਇਆ ਜਿਸ ਦੀ ਅਗਵਾਈ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ। ਸਮਾਜ ਸੁਧਾਰ, ਰਾਜਸੀ ਚੇਤਨਾ ਅਤੇ ਅਜ਼ਾਦੀ ਸੰਗਰਾਮ ਵਿਚ ਕੂਕਾ ਅੰਦੋਲਨ ਨੇ ਜਿਹੜਾ ਵੱਡਮੁੱਲਾ ਯੋਗਦਾਨ ਪਾਇਆ ਹੈ ਉਸ ਨੂੰ ਕਦੀ ਵੀ ਭੁਲਾਇਆ ਨਹੀਂ ਜਾ ਸਕਦਾ। ਮਹਾਨ ਸੁਤੰਤਰਤਾ ਸੰਗਰਾਮੀਏ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨ ਕਥਾ ਇਸ ਪੁਸਤਕ ਦੇ ਅਗਲੇ ਪੰਨਿਆਂ ਵਿਚ ਪੇਸ਼ ਕਰਨ ਦੀ ਖ਼ੁਸ਼ੀ ਲੈ ਰਹੇ ਹਾਂ।

# ਮੁਢਲਾ ਜੀਵਨ

ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ 3 ਫਰਵਰੀ 1816 ਈ. ਨੂੰ ਬਸੰਤ ਪੰਚਮੀ ਵਾਲੇ ਦਿਨ ਲੁਧਿਆਣਾ ਜ਼ਿਲ੍ਹੇ ਦੇ ਇਕ ਛੋਟੇ ਜਹੇ ਪਿੰਡ ਰਾਈਆਂ ਵਿਖੇ ਹੋਇਆ। ਆਪ ਦੇ ਪਿਤਾ ਦਾ ਨਾਂ ਸ. ਜੱਸਾ ਸਿੰਘ ਸੀ ਤੇ ਮਾਤਾ ਦਾ ਨਾਮ ਮਾਤਾ ਸਦਾ ਕੌਰ ਸੀ। ਆਪ ਦੇ ਮਾਤਾ ਪਿਤਾ ਧਾਰਮਕ ਵਿਚਾਰਾਂ ਦੇ ਧਾਰਨੀ ਸਨ ਤੇ ਦਸਾਂ ਨੁਹਾਂ ਦੀ ਸੱਚੀ ਸੁੱਚੀ ਕਿਰਤ ਕਰਕੇ ਗੁਜ਼ਾਰਾ ਕਰਦੇ ਸਨ। ਸ. ਜੱਸਾ ਸਿੰਘ ਇਕ ਸਾਧਾਰਨ ਕਿਰਤੀ ਪਰਿਵਾਰ ਵਿਚੋਂ ਸਨ। ਉਹ ਰਾਈਆਂ ਦੇ ਨਾਲ ਲਗਦੇ ਪਿੰਡ ਭੈਣੀ ਵਿਖੇ ਤਰਖਾਣਾ ਅਤੇ ਵਾਹੀ ਦਾ ਕੰਮ ਕਰਦੇ ਸਨ। ਮਾਤਾ ਸਦਾ ਕੌਰ ਬੜੇ ਹੀ ਨਿਮਰ ਸੁਭਾਅ ਦੇ ਮਾਲਕ ਸਨ। ਉਹਨਾਂ ਦੇ ਘਰ ਸਦਾ ਗੁਰਬਾਣੀ ਦਾ ਪ੍ਰਵਾਹ ਚਲਦਾ ਰਹਿੰਦਾ। ਉਹ ਗੁਰਮਤ ਮਰਯਾਦਾ ਅਨੁਸਾਰ ਸਾਦਾ ਤੇ ਸੱਚਾ ਸੁੱਚਾ ਜੀਵਨ ਬਤੀਤ ਕਰ ਰਹੇ ਸਨ। ਘਰ ਦੇ ਧਾਰਮਕ ਵਾਤਾਵਰਣ ਦਾ ਪ੍ਰਭਾਵ ਸਤਿਗੁਰੂ ਰਾਮ ਸਿੰਘ ਜੀ ਤੇ ਪੈਣਾ ਸੁਭਾਵਿਕ ਹੀ ਸੀ। ਮਾਤਾ ਸਦਾ ਕੌਰ ਨੇ ਆਪ ਨੂੰ ਭਗਤਾਂ, ਸੰਤਾਂ, ਗੁਰੂਆਂ ਅਤੇ ਸੂਰਮਿਆਂ ਦੀਆਂ ਕਹਾਣੀਆਂ ਸੁਣਾ ਕੇ ਆਪ ਦੇ ਮਨ ਵਿਚ ਵਿਰਾਗ, ਭਗਤੀ ਅਤੇ ਬਹਾਦਰੀ ਦੇ ਜਜ਼ਬੇ ਭਰ ਦਿੱਤੇ।

ਉਹਨਾਂ ਦਿਨਾਂ ਵਿਚ , ਅਜੋਕੇ ਸਮੇਂ ਅਨੁਸਾਰ, ਨਿਯਮਤ ਪੜ੍ਹਾਈ ਦਾ ਪ੍ਰਬੰਧ ਨਹੀਂ ਸੀ। ਸਕੂਲੀ ਵਿਦਿਆ ਅਜੇ ਆਰੰਭ ਨਹੀਂ ਸੀ ਹੋਈ। ਸਾਧਾਂ, ਸੰਤਾਂ ਦੇ ਡੇਰਿਆਂ ਵਿਚ ਜਾਂ ਧਰਮਸ਼ਾਲਾਂ ਵਿਚ ਸਾਧ ਸੰਤ ਥੋਹੜ੍ਹੀ ਬਹੁਤ ਪੰਜਾਬੀ ਸਿਖਣ ਲਈ ਗੁਰਮੁਖੀ ਅੱਖਰਾਂ ਦੀ ਪਛਾਣ ਕਰਵਾ ਦੇਂਦੇ ਸਨ ਜਿਸ ਨਾਲ ਗੁਰਬਾਣੀ ਪੜ੍ਹਨ ਦੇ ਯੋਗ ਹੋਇਆ ਜਾ ਸਕਦਾ ਸੀ। ਆਮ ਤੌਰ ਤੇ ਗੁਰਬਾਣੀ ਸੁਣਕੇ ਕੰਠ ਕਰਵਾਈ ਜਾਂਦੀ ਸੀ।

ਸਤਿਗੁਰੂ ਰਾਮ ਸਿੰਘ ਜੀ ਦਾ ਬਚਪਨ ਵੀ ਆਮ ਬੱਚਿਆਂ ਵਾਂਗ ਭੈਣੀ ਪਿੰਡ ਵਿਚ ਬੀਤਿਆ। ਉਹਨਾਂ ਨੇ ਭੈਣੀ, ਜਿਸ ਨੂੰ ਅਜ ਕਲ ਭੈਣੀ ਸਾਹਿਬ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਦੇ ਖੇਤਾਂ ਵਿਚ ਪਸ਼ੂ ਚਾਰੇ, ਬੱਚਿਆਂ ਨਾਲ ਖੇਡਾਂ ਖੇਡੀਆਂ ਅਤੇ ਆਪਣੇ ਪਿਤਾ ਨਾਲ ਖੇਤੀ ਤੇ ਤਰਖਾਣੇ ਕੰਮ ਵਿਚ ਹੱਥ ਵੀ ਵਟਾਇਆ ਅਤੇ ਮਾਤਾ ਪਿਤਾ ਪਾਸੋਂ ਗੁਰਮੁਖੀ ਅੱਖਰਾਂ ਦਾ ਗਿਆਨ ਪ੍ਰਾਪਤ ਕੀਤਾ। ਬਚਪਨ ਵਿਚ ਹੀ ਉਹ ਧਾਰਮਿਕ ਵਿਚਾਰਾਂ ਦੇ ਧਾਰਨੀ ਬਣ ਗਏ ਜਿਸ ਕਰਕੇ ਬਹੁਤ ਸਾਰੀ ਗੁਰਬਾਣੀ ਉਹਨਾਂ ਦੇ ਕੰਠ ਹੋ ਗਈ। ਉਹ ਤੜਕ ਸਾਰ ਉਠਦੇ, ਇਸ਼ਨਾਨ ਕਰਦੇ ਅਤੇ ਨਾਮ ਜਪਦੇ। ਆਪ ਨੇ ਆਪਣੇ ਮਾਤਾ ਪਿਤਾ ਦੀ ਸੁਘੜ ਅਗਵਾਈ ਵਿਚ ਸਿੱਖ ਇਤਿਹਾਸ, ਗੁਰਬਾਣੀ, ਧਾਰਮਿਕ ਵਿਰਸੇ ਅਤੇ ਸਭਿਆਚਾਰ ਦੀ ਸੋਝੀ ਪ੍ਰਾਪਤ ਕੀਤੀ।

## ਕੁੜਮਾਈ ਅਤੇ ਵਿਆਹ

ਉੱਨੀਵੀਂ ਸਦੀ ਦਾ ਸਮਾਜ ਬਹੁਤ ਪਛੜਿਆ ਹੋਇਆ ਸੀ। ਅਗਿਆਨਤਾ ਅਤੇ ਅਨਪੜ੍ਹਤਾ ਦੇ ਕਾਰਨ ਪੰਜਾਬ ਦੀ ਸਮਾਜਕ ਜਿੰਦਗੀ ਵਿਚ ਬਹੁਤ ਸਾਰੀਆਂ ਬੁਰਾਈਆਂ ਆ ਗਈਆਂ ਸਨ। ਲੋਕਾਂ ਵਿਚ ਸਮਾਜਕ ਚੇਤਨਾ ਦਾ ਅਜੇ ਪਸਾਰ ਨਹੀਂ ਸੀ ਹੋਇਆ। ਬੱਚੇ ਅਜੇ ਸੁਰਤ ਵੀ ਨਹੀਂ ਸੀ ਸੰਭਾਲਦੇ, ਉਹਨਾਂ ਦੇ ਵਿਆਹ ਕਰ ਦਿੱਤੇ ਜਾਂਦੇ ਸਨ। ਇਸ ਤਰ੍ਹਾਂ ਦੇ ਵਿਆਹ ਕਰਨ ਦਾ ਆਮ ਰਿਵਾਜ ਸੀ। ਸਨਾਤਨੀ ਵਿਚਾਰਾਂ ਦੇ ਬ੍ਰਾਹਮਣ ਛੋਟੀ ਉਮਰ ਦੇ ਬੱਚਿਆਂ ਦੇ ਵਿਆਹਾਂ ਨੂੰ ਉਤਸਾਹਿਤ ਕਰਦੇ ਸਨ। ਜਨ ਸਧਾਰਨ ਸਨਾਤਨੀ ਬ੍ਰਾਹਮਣਾਂ ਦੇ ਮਗਰ ਲੱਗੀ ਹੋਈ ਸੀ। ਆਮ ਜਨਤਾ ਵਿਚ ਅਜੇ ਸਮਾਜਕ ਚੇਤਨਾ ਨਹੀਂ ਸੀ ਜਾਗੀ। ਸਤਿਗੁਰੂ ਰਾਮ ਸਿੰਘ ਜੀ ਅਜੇ ਬਚਪਨ ਦੀਆਂ ਖੇਡਾਂ ਹੀ ਖੇਡਦੇ ਪਏ ਸਨ ਕਿ ਪੰਜ ਸਾਲ ਦੀ ਉਮਰ ਵਿਚ ਉਹਨਾਂ ਦੀ ਕੁੜਮਾਈ ਧਰੌੜ ਪਿੰਡ ਦੇ ਸਾਹਿਬ ਸਿੰਘ ਨਾਂ ਦੇ ਵਿਅੱਕਤੀ ਦੀ ਸਪੁਤਰੀ ਬੀਬੀ ਜੱਸਾਂ ਨਾਲ ਕਰ ਦਿੱਤੀ ਗਈ ਅਤੇ ਜਦੋਂ ਉਹ ਸਤ ਸਾਲ ਦੇ ਹੋਏ ਤਾਂ 1823 ਈ. ਵਿਚ ਉਹਨਾਂ ਦਾ ਵਿਆਹ ਰਚਾ ਦਿੱਤਾ ਗਿਆ। ਦੋ ਬਾਲ ਜਿੰਦੜੀਆਂ ਸਮਾਜਕ ਬੰਧਨ ਵਿਚ ਜਕੜ ਦਿੱਤੀਆਂ ਗਈਆਂ।

# ਸੰਤ-ਸਿਪਾਹੀ ਦੇ ਰੂਪ ਵਿਚ

ਆਪਣੇ ਪਿਤਾ ਦੇ ਕੰਮ ਕਾਰ ਵਿਚ ਹੱਥ ਵਟਾਉਂਦੇ, ਨਾਮ ਜਪਦੇ ਸਤਿਗੁਰੂ ਰਾਮ ਸਿੰਘ ਜੀ ਜਵਾਨੀ ਦੀਆਂ ਬਰੂਹਾਂ ਤੇ ਪੁਜ ਗਏ। ਗੁਰਬਾਣੀ ਦੇ ਅਧਿਐਨ, ਨਾਮ ਸਿਮਰਣ ਅਤੇ ਸਾਦਗੀ ਭਰਪੂਰ ਜੀਵਣ ਜੀਣ ਕਰਕੇ ਉਹ ਆਤਮਕ, ਮਾਨਸਕ ਅਤੇ ਸਰੀਰਕ ਪੱਖੋਂ ਤੰਦਰੁਸਤ ਤੇ ਨਰੋਈ ਸ਼ਖ਼ਸੀਅਤ ਦੇ ਮਾਲਕ ਬਣ ਗਏ ਸਨ। ਉਹਨਾਂ ਦਾ ਕਦਾਵਰ, ਸੁੰਦਰ, ਸਡੌਲ ਤੇ ਸੋਧਿਆ ਹੋਇਆ ਸਰੀਰ ਹਰ ਕਿਸੇ ਨੂੰ ਆਪਣੇ ਵਲ ਖਿਚ ਰਿਹਾ ਸੀ-ਉਹਨਾਂ ਨੂੰ ਵੇਖਿਆਂ ਭੁਖ ਲਹਿ ਲਹਿ ਜਾਂਦੀ ਸੀ-ਅੱਖਾਂ ਰਜ ਰਜ ਜਾਂਦੀਆਂ ਸਨ। ਆਪਣੇ ਦੇਸ ਅਤੇ ਕੌਮ ਲਈ ਆਪਾ ਵਾਰਨ ਲਈ ਉਹ ਵੀਹ-ਬਾਈ ਵਰ੍ਹਿਆਂ ਦੀ ਆਯੂ ਵਿਚ ਮਹਾਰਾਜਾ ਰਣਜੀਤ ਸਿੰਘ ਦੀ 'ਖਾਲਸਾ ਫੌਜ' ਵਿਚ ਜਾ ਭਰਤੀ ਹੋਏ। ਫੌਜ ਦੀ ਅਨੁਸ਼ਾਸ਼ਨ ਭਰਪੂਰ ਨੌਕਰੀ ਸਮੇਂ ਵੀ ਉਹ ਨਿਤ ਨੇਮ ਨਾਲ ਤੜਕੇ ਜਾਗਦੇ, ਇਸ਼ਨਾਨ-ਪਾਣੀ ਮਗਰੋਂ ਗੁਰਬਾਣੀ ਦਾ ਸਿਮਰਨ ਕਰਦੇ ਪ੍ਰੱਭੂ ਭਗਤੀ ਵਿਚ ਲੀਨ ਹੋ ਜਾਂਦੇ। ਉਹ ਆਪਣੇ ਸਾਥੀ ਸਿਪਾਹੀਆਂ ਅਤੇ ਲੋੜ ਬੰਦਾਂ ਦੀ ਮਦਦ ਭਜ ਭਜ ਕਰਦੇ, ਉਹਨਾਂ ਦਾ ਮਿਠ ਬੋਲੜਾ ਸੁਭਾਅ ਸਭ ਨੂੰ ਚੰਗਾ ਲਗਦਾ ਸੀ। ਉਹਨਾਂ ਦੀ ਮਨੋਹਰ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋਕੇ ਉਹਨਾਂ ਦੇ ਕਈ ਸਾਥੀ ਸਿਪਾਹੀ ਵੀ ਪ੍ਰੱਭੂ ਭਗਤੀ ਵਿਚ ਲੱਗ ਗਏ ਤੇ ਨਾਮ ਜਪਣ ਲੱਗੇ। ਉਹਨਾਂ ਦੀ ਰਜਮੈਂਟ ਦਾ ਨਾਂ "ਭਾਈਆਂ ਤੇ ਭਗਤਾਂ ਦੀ ਰਜਮੈਂਟ" ਪੈ ਗਿਆ। 1841 ਈ. ਵਿਚ ਜਦੋਂ ਉਹਨਾਂ ਦੀ ਪਲਟਣ ਪਿਸ਼ਾਵਰ ਨੂੰ ਜਾ ਰਹੀ ਸੀ ਤਾਂ ਰਾਹ ਵਿਚ ਹਜ਼ਰੋਂ (ਜ਼ਿਲ੍ਹਾ ਕੈਂਬਲਪੁਰ, ਪਾਕਿਸਤਾਨ) ਵਿਖੇ ਉਹਨਾਂ ਨੇ ਇਕ ਭਜਨੀਕ ਮਹਾਂਪੁਰਸ਼ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕੀਤੇ। ਉਹਨਾਂ ਦੇ ਪਰਵਚਨ ਸੁਣੇ- ਉਹ ਗੁਰੂ ਬਾਲਕ ਸਿੰਘ ਜੀ ਤੋਂ ਐਨਾ ਪ੍ਰਭਾਵਿਤ ਹੋਏ ਕਿ ਉਹ ਉਹਨਾਂ ਦੇ ਸ਼ਰਧਾਲੂ ਬਣ ਗਏ ਤੇ ਉਹਨਾਂ ਪਾਸੋਂ ਸਦਾਚਾਰਕ ਤੇ ਅਧਿਆਤਮਕ ਸਿੱਖਿਆ ਪ੍ਰਾਪਤ ਕੀਤੀ ਤੇ ਦੀਖਿਆ ਲਈ। ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖ਼ਸੀਅਤ ਦਾ ਗੁਰੂ ਬਾਲਕ ਸਿੰਘ ਜੀ ਤੇ ਐਨਾ ਪ੍ਰਭਾਵ ਪਿਆ ਕਿ ਉਹਨਾਂ ਨੂੰ ਉਹਨਾਂ ਨੇ ਆਪਣਾ ਉਤਰ ਅਧਿਕਾਰੀ (ਜਾਂਨਸ਼ੀਨ) ਹੋਣ ਦਾ ਮਾਣ ਬਖਸ਼ਿਆ।

ਖਾਲਸਾ ਫੌਜ ਦੀ ਨੌਕਰੀ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੇ ਜਿੱਥੇ ਖਾਲਸਾ ਰਾਜ ਦੀ ਚੜ੍ਹਤ ਵੇਖੀ ਉਥੇ ਉਹਨਾਂ ਨੇ ਖਾਲਸਾ ਦਰਬਾਰ ਦੇ ਪਤਨ ਨੂੰ ਵੀ ਆਪਣੇ ਅੱਖੀਂ ਵੇਖਿਆ, ਜੰਗ ਅਤੇ ਅਮਨ ਦੀ ਰਣ-ਨੀਤੀ ਬਾਰੇ ਨਿੱਜੀ ਅਨੁਭਵ ਤੇ ਸਿੱਖਿਆ ਪ੍ਰਾਪਤ ਕੀਤੀ। ਉਹ ਇਕ ਸੰਵੇਦਨਸ਼ੀਲ ਮਨੁੱਖ ਸਨ। ਖਾਲਸਾ ਦਰਬਾਰ ਅਤੇ ਜੰਗ ਦੇ ਮੈਦਾਨ ਵਿਚ ਉਹਨਾਂ ਨੂੰ ਜਿਹੜੇ ਕੌੜੇ ਅਨੁਭਵ ਹੋਏ ਉਹਨਾਂ ਤੋਂ ਉਹ ਧੁਰ ਅੰਦਰ ਤਕ ਝੰਜੋੜੇ ਗਏ। ਉਹਨਾਂ ਇਹ ਵੀ ਵੇਖਿਆ ਕਿ ਕਿਵੇਂ ਅੰਗਰੇਜ਼ ਸਾਮਰਾਜ ਆਪਣੀਆਂ ਲੂੰਬੜ ਚਾਲਾਂ ਰਾਹੀਂ

ਸਿੱਖ ਰਾਜ ਨੂੰ ਹੜੱਪਣ ਲਈ ਪੰਜੇ ਫੈਲਾ ਰਿਹਾ ਹੈ। ਖਾਲਸਾ ਦਰਬਾਰ ਦੇ ਸਿਰਕੱਢ ਮੁਖੀਏ ਅੰਦਰ ਖਾਤੇ ਅੰਗਰੇਜ਼ਾਂ ਨਾਲ ਗੰਢ-ਤ੍ਰੁੱਪ ਕਰ ਰਹੇ ਹਨ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਜੋ ਕੁਝ ਖਾਲਸਾ ਦਰਬਾਰ ਵਿਚ ਵਾਪਰਿਆ ਉਹ ਆਪ ਨੇ ਅੱਖੀਂ ਵੇਖਿਆ। ਖਾਲਸਾ ਰਾਜ ਦੀ ਸਮਾਪਤੀ ਆਪ ਤੋਂ ਵੇਖੀ ਨਾ ਗਈ-ਇਸ ਦਾ ਆਪ ਦੇ ਮਨ ਤੇ ਬੜਾ ਡੂੰਘਾ ਪ੍ਰਭਾਵ ਪਿਆ । ਪੰਜਾਬ ਵਿਚ ਅੰਗਰੇਜ਼ੀ ਰਾਜ ਦੀ ਕਾਇਮੀ ਦਾ ਕਾਰਨ ਦੇਸ ਦੇ ਹਾਕਮਾਂ ਵਿਚ ਨਾ ਇਤਫਾਕੀ, ਬੇਭਰੋਸਗੀ ਅਤੇ ਰਾਜ ਕਾਜ ਵਲੋਂ ਲਾਪਰਵਾਹੀ ਸੀ। ਦੇਸੀ ਰਾਜੇ ਅਤੇ ਸਰਦਾਰ ਐਸ਼-ਇਸ਼ਰਤ ਦੀ ਜ਼ਿੰਦਗੀ ਬਤੀਤ ਕਰ ਰਹੇ ਸਨ-ਸਮੁੱਚੀ ਕੌਮ ਨਿਘਾਰ ਵਲ ਜਾ ਰਹੀ ਸੀ। ਆਪ ਨੇ ਦਸੰਬਰ 1845 ਈ. ਵਿਚ ਖਾਲਸਾਈ ਫੌਜ ਨੂੰ ਅਲਵਿਦਾ ਆਖ ਦਿੱਤੀ ਤੇ ਭੈਣੀ ਸਾਹਿਬ ਆ ਟਿਕੇ ਤੇ ਭਜਨ ਬੰਦਗੀ ਵਿਚ ਲੀਨ ਹੋ ਗਏ। ਆਪ ਨੇ ਅੰਗਰੇਜ਼ ਸਰਕਾਰ ਦੀ ਅਧੀਨਗੀ ਕਦੀ ਵੀ ਸਵੀਕਾਰ ਨਾ ਕੀਤੀ। ਆਪ ਨੇ ਖੇਤੀ ਬਾੜੀ ਦੇ ਧੰਦੇ ਦੇ ਨਾਲ ਭੈਣੀ ਸਾਹਿਬ ਵਿਖੇ ਇਕ ਦੁਕਾਨ ਖੋਹਲ ਲਈ ਜੋ ਸਥਾਨਕ ਕਿਸਾਨਾਂ ਅਤੇ ਹੋਰ ਪਿੰਡ ਵਾਸੀਆਂ ਦੀਆਂ ਲੋੜਾਂ ਪੂਰਦੀ ਸੀ।

# ਸੁਤੰਤਰਤਾ ਸੰਗਰਾਮ ਦੇ ਮੋਢੀ

ਭੈਣੀ ਸਾਹਿਬ ਨੂੰ ਹੁਣ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਕਰਮ ਭੂਮੀ ਬਣਾ ਲਿਆ ਸੀ। ਉਹ ਨਿਤ ਨੇਮ ਕੀਰਤਨ ਕਰਦੇ ਨਾਮ ਜਪਦੇ ।ਉਹਨਾਂ ਨੂੰ ਉਹਨਾਂ ਦੇ ਨਾਲ ਰਹਿ ਚੁੱਕੇ ਫੌਜੀ ਵੀ ਏਥੇ ਆਣ ਮਿਲਦੇ ਜਿਨ੍ਹਾਂ ਨਾਲ ਉਹ ਕੌਮ ਦੀ ਅਧੋਗਤੀ ਬਾਰੇ ਵਿਚਾਰ ਵਟਾਂਦਰਾ ਕਰਦੇ, ਸੋਚਾਂ ਸੋਚਦੇ।ਸਮਾਜ ਸੁਧਾਰ ਤੇ ਰਾਜਸੀ ਚੇਤਨਾ ਉਸ ਸਮੇਂ ਦੀ ਮੁਖ ਲੋੜ ਸੀ।ਨਾਮ ਸਿਮਰਨ ਤੇ ਵਿਚਾਰ-ਵਿਮਸ਼ ਦਾ ਇਹ ਸਿਲਸਲਾ ਕਈ ਵਰ੍ਹੇ ਚਲਦਾ ਰਿਹਾ।ਹਜ਼ਾਰਾਂ ਸ਼ਰਧਾਲੂ ਉਹਨਾਂ ਨਾਲ ਜੁੜਦੇ ਗਏ।ਆਪ ਨੇ ਸਮੁੱਚੀ ਕੌਮ ਨੂੰ ਜਗਾਉਣ ਲਈ ਅਤੇ ਦੇਸ ਦੀ ਨਿਘਰਦੀ ਹਾਲਤ ਨੂੰ ਉੱਚਾ ਚੁੱਕਣ ਲਈ 13 ਅਪ੍ਰੈਲ 1857 ਈ. ਦੀ ਵਸਾਖੀ ਵਾਲੇ ਦਿਨ ਭੈਣੀ ਸਾਹਿਬ ਵਿਖੇ ਜੁੜੇ ਹਜ਼ਾਰਾਂ ਸ਼ਰਧਾਲੂਆਂ ਦੇ ਇਕੱਠ ਵਿਚ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਛਕਾਇਆ।ਇਸੇ ਇਕੱਠ ਵਿਚ ਉਹਨਾਂ ਨੇ ਤਿਕੋਨਾ ਚਿੱਟਾ ਝੰਡਾ ਝੁਲਾਕੇ ਭਾਰਤ ਦੀ ਅਜ਼ਾਦੀ ਦੀ ਲੜਾਈ ਦਾ ਬਿਗਲ ਬਜਾ ਦਿੱਤਾ। ਆਪ ਦੇ ਇਸ ਕ੍ਰਾਂਤਕਾਰੀ ਅੰਦੋਲਨ ਦਾ ਬਾਹਰੀ ਸਰੂਪ ਧਾਰਮਕ ਤੇ ਸਮਾਜ ਸੁਧਾਰ ਸੀ। ਉਹਨਾਂ ਨੇ ਜੁੜੀ ਸੰਗਤ ਵਿਚ ਐਲਾਨ ਕੀਤਾ :--

" ਭਾਰਤ ਵਾਸੀਓ ਆਪਣੇ ਚਰਿੱਤਰ ਨੂੰ ਉੱਚਾ ਉਠਾਵੋ, ਅੰਮ੍ਰਿਤ ਵੇਲੇ ਜਾਗੋ, ਸਣਕੇਸੀਂ ਇਸ਼ਨਾਨ ਕਰੋ, ਪ੍ਰੱਭੂ ਦਾ ਸਿਮਰਨ ਕਰੋ। ਦਸਾਂ ਨੁਹਾਂ ਦੀ ਕਿਰਤ ਕਰੋ, ਵੰਡ ਛਕੋ, ਪਰਾਈ ਵਸਤ ਵਲ ਅੱਖ ਉਠਾਕੇ ਨਾ ਵੇਖੋ, ਗਊ ਗ਼ਰੀਬ ਦੀ ਰੱਖਿਆ ਕਰੋ, ਬੇਸਹਾਰਿਆਂ ਤੇ ਲੋੜ ਬੰਦਾਂ ਦੀ ਸਹਾਇਤਾ ਕਰੋ।ਕਿਸੇ ਵੀ ਪਰਕਾਰ ਦਾ ਨਸ਼ਾ ਨਾ ਵਰਤੋ। ਦਇਆ, ਪ੍ਰੇਮ ਸੇਵਾ ਤੇ ਵੱਡਿਆਂ ਦਾ ਆਦਰ ਮਾਣ ਸਦਾ ਮਨ ਵਿਚ ਰੱਖੋ। ਵਹਿਮਾਂ ਭਰਮਾਂ ਚੋਂ ਨਿਕਲੋ ਤੇ ਗੁਰੂਆਂ ਦੀ ਬਾਣੀ ਤੇ ਵਿਸ਼ਵਾਸ਼ ਕਰੋ।"

ਆਪ ਨੇ ਆਪਣੇ ਸ਼ਰਧਾਲੂਆਂ ਨੂੰ ਸਾਦਾ ਅਤੇ ਸੱਚਾ ਸੁਚਾ ਜੀਵਨ ਜੀਣ ਲਈ ਪ੍ਰੇਰਿਆ।ਚਿੱਟਾ ਕਲੀਆਂ ਵਾਲਾ ਕੁੜਤਾ, ਚੂੜੀਦਾਰ ਪਜਾਮਾ, ਚਿੱਟੀ ਸਿੱਧੀ ਦਸਤਾਰ ਤੇ ਉਨ ਦੀ ਮਾਲਾ ਆਪਦੇ ਸੇਵਕਾਂ ਦੀ ਨਿਯਮਤ ਪੁਸ਼ਾਕ ਸੀ-ਅਕਾਲ ਪੁਰਖ ਦਾ ਨਾਮ ਉਹਨਾਂ ਦੀ ਜ਼ਬਾਨ ਤੇ ਰਹਿੰਦਾ ਸੀ। ਉਹ ਸਤਿਗੁਰੂ ਰਾਮ ਸਿੰਘ ਜੀ ਦੇ ਨਿਡਰ ਤੇ ਸਿਰਲੱਥ ਸਿਪਾਹੀ ਸਨ ਜੋ ਬਿਨਾਂ ਹੱਥਿਆਰਾਂ ਦੇ ਦੇਸ ਤੇ ਸਮਾਜ ਦੀ ਸੇਵਾ ਸੰਭਾਲ ਵਿਚ ਲੱਗੇ ਹੋਏ ਸਨ, ਉਹਨਾਂ ਦੀ ਸਵੱਛ ਤੇ ਸਫੇਦ ਪੁਸ਼ਾਕ ਪਵਿੱਤਰਤਾ ਦਾ ਪ੍ਰਤੀਕ ਸੀ। ਵਿਸ਼ੇਸ਼ ਪਛਾਣ ਦਾ ਚਿੰਨ ਸੀ।ਨਾਮ ਸਿਮਰਨ ਦੇ ਰਸੀਏ ਹੋਣ ਕਰਕੇ ਆਪ ਦੇ ਸ਼ਰਧਾਲੂਆਂ ਨੂੰ ਨਾਮਧਾਰੀ ਆਖਿਆ ਜਾਂਦਾ ਹੈ।ਆਪ ਦੇ ਸ਼ਰਧਾਲੂ ਨਾਮ ਸਿਮਰਨ ਵਿਚ ਲੀਨ ਹੋਏ ਮਸਤੀ ਵਿਚ ਮਸਤਾਨੇ ਹੋ ਕੇ ਪ੍ਰੱਭੂ ਭਗਤੀ ਵਿਚ ਕੂਕਾਂ ਮਾਰਨ ਲਗਦੇ ਸਨ

ਇਹ ਕੂਕ ਜਿਥੇ ਆਪਣੇ ਗੁਰੂ ਦੀ ਲੋਚਾ ਲਈ ਸੀ ਓਥੇ ਦੇਸ ਦੀ ਅਜ਼ਾਦੀ ਲਈ ਤੜਪ ਵੀ ਸੀ। ਇਸੇ ਕਰਕੇ ਇਹਨਾਂ ਮਸਤਾਨਿਆਂ ਨੂੰ ਕੂਕੇ ਲਕਬ ਨਾਲ ਵੀ ਯਾਦ ਕੀਤਾ ਜਾਂਦਾ ਹੈ। ਕੂਕਾ ਲਹਿਰ ਤੇ ਨਾਮਧਾਰੀ ਲਹਿਰ ਇੱਕੋ ਹੀ ਲਹਿਰ ਦੇ ਨਾਮ ਹਨ।

ਸਤਿਗੁਰੂ ਰਾਮ ਸਿੰਘ ਜੀ ਨੇ ਸਮਾਜ ਸੁਧਾਰ ਲਈ ਬੜੇ ਯਤਨ ਕੀਤੇ । ਆਪ ਨੇ ਇਸਤਰੀ ਜਾਤੀ ਨੂੰ ਘਰ ਦੀ ਚਾਰਦੀਵਾਰੀ ਚੋਂ ਕੱਢਕੇ ਸਮਾਜ ਦਾ ਇਕ ਉਪਯੋਗੀ ਅੰਗ ਬਣਾਇਆ, ਕੁੜੀਆਂ ਮਾਰਨ, ਪੈਸੇ ਲੈ ਕੇ ਵੇਚਣ, ਵੱਟੇ ਦਾ ਵਿਆਹ ਕਰਨ, ਛੋਟੀ ਉਮਰ ਦੇ ਵਿਆਹ ਕਰਨ ਤੇ ਸਤੀ ਦੀ ਰਸਮ ਵਿਰੁਧ ਆਵਾਜ਼ ਬੁਲੰਦ ਕੀਤੀ। ਆਪ ਨੇ ਵਿਧਵਾ ਵਿਆਹ ਪਰਚਲਤ ਕੀਤੇ ਅਤੇ ਬਿਨਾਂ ਦਹੇਜ਼ ਸਾਦਾ ਵਿਆਹਾਂ ਦੀ ਰੀਤ ਤੋਰੀ। ਅੱਜ ਸਿੱਖਾਂ ਵਿਚ ਜਿਹੜੀ ਆਨੰਦ ਕਾਰਜ ਦੀ ਰੀਤ ਪ੍ਰਚਲਤ ਹੈ ਉਹ ਆਪ ਦੀ ਹੀ ਦੇਣ ਹੈ।

ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਈ ਸਮਾਜ ਸੁਧਾਰ ਦੀ ਲਹਿਰ ਪੰਜਾਬ ਦੇ ਕੋਨੇ ਕੋਨੇ ਵਿਚ ਫੈਲ ਗਈ। ਸ਼ਹਿਰ ਸ਼ਹਿਰ, ਪਿੰਡ ਪਿੰਡ ਦੀਵਾਨ ਲਗਣ ਲੱਗੇ, ਸੰਗਤਾਂ ਹੁਮਹੁਮਾ ਕੇ ਗੁਰੂ ਦੇ ਦੰਰਸਣਾਂ ਨੂੰ ਆਉਂਦੀਆਂ -ਹਜ਼ਾਰਾਂ ਲੋਕਾਂ ਨੇ ਗੁਰੂ ਜੀ ਤੋਂ ਨਾਮ ਲਿਆ ਤੇ ਪ੍ਰੱਭੂ ਸਿਮਰਨ ਵਿਚ ਲੀਨ ਹੋ ਗਏ। ਹਿੰਦੂ, ਮੁਸਲਮਾਨ ਅਤੇ ਸਿੱਖ, ਮਰਦ-ਇਸਤਰੀਆਂ ਸੈਂਕੜਿਆਂ ਦੀ ਗਿਣਤੀ ਵਿਚ ਉਹਨਾਂ ਦੇ ਪੈਰੋਕਾਰ ਬਣਦੇ ਗਏ। ਸਮਾਜਕ ਚੇਤਨਾ ਦੇ ਨਾਲ ਨਾਲ ਉਹ ਲੋਕਾਂ ਵਿਚ ਰਾਜਸੀ ਚੇਤਨਾ ਦਾ ਸੰਚਾਰ ਵੀ ਕਰ ਰਹੇ ਸਨ ਪਰੰਤੂ ਅੰਗਰੇਜ਼ ਹਾਕਮ ਉਹਨਾਂ ਦੀ ਲਹਿਰ ਨੂੰ ਕੇਵਲ ਇਕ ਧਾਰਮਕ ਤੇ ਸਮਾਜ ਸੁਧਾਰ ਲਹਿਰ ਦੇ ਰੂਪ ਵਿਚ ਹੀ ਵੇਖ ਰਹੇ ਸਨ।

# ਇਸਤਰੀ ਜਾਤੀ ਦਾ ਮੁਕਤੀ ਦਾਤਾ

ਕੂਕਾ ਅੰਦੋਲਨ ਦੇ ਮਨੋਰਥ ਸਪਸ਼ਟ ਸਨ ਧਾਰਮਕ ਪੁਨਰ ਜਾਗ੍ਰਤੀ, ਸਮਾਜ ਸੁਧਾਰ ਅਤੇ ਰਾਜਨੀਤਕ ਅਜ਼ਾਦੀ। ਪਹਿਲੇ ਦੋ ਮਨੋਰਥ ਤਾਂ ਬਾਹਰੀ ਤੌਰ ਤੇ ਨਜ਼ਰ ਆ ਰਹੇ ਸਨ ਤੇ ਤੀਜੇ ਮਨੋਰਥ ਦੀ ਪ੍ਰਾਪਤੀ ਲਈ ਲੁਕਵੇਂ ਰੂਪ ਵਿਚ ਸੰਘਰਸ਼ ਜਾਰੀ ਸੀ।

ਜਨ ਸਧਾਰਨ ਦੀ ਮਾਨਸਿਕਤਾ ਤੇ ਸਮਾਜ ਸੁਧਾਰ ਦੀਆਂ ਲਹਿਰਾਂ ਦਾ ਬਹੁਤ ਜਲਦੀ ਪ੍ਰਭਾਵ ਪੈਂਦਾ ਹੈ। ਕੂਕਾ ਅੰਦੋਲਨ ਤਾਂ ਇਕ ਅਜਿਹਾ ਅੰਦੋਲਨ ਸੀ ਜੋ ਦੱਬੇ ਕੁਚਲੇ ਲੋਕਾਂ ਅਤੇ ਪੁਰਸ਼ ਸਮਾਜ ਵਲੋਂ ਦਰੜੀਆਂ ਹੋਈਆਂ ਇਸਤਰੀਆਂ ਨੂੰ ਬਰਾਬਰਤਾ ਦਾ ਦਰਜਾ ਦੇ ਕੇ ਸਮਾਜਕ ਅਤੇ ਸਭਿਆਚਾਰਕ ਅਜ਼ਾਦੀ ਲਈ ਰਾਹ ਬਣਾ ਰਿਹਾ ਸੀ, ਸਤਿਗੁਰੂ ਰਾਮ ਸਿੰਘ ਜੀ ਨੇ ਇਹ ਅਨੁਭਵ ਕਰ ਲਿਆ ਸੀ ਕਿ ਸਮਾਜਕ ਤੇ ਆਰਥਕ ਪੱਖੋਂ ਪਛੜੀ ਹੋਈ ਇਸਤਰੀ ਜਾਤੀ ਨੂੰ ਸਮਾਜ ਵਿਚ ਪੁਰਸ਼ ਦੇ ਬਰਾਬਰ ਦਾ ਸਥਾਨ ਦਿੱਤੇ ਬਿਨਾਂ ਨਰੋਏ ਅਤੇ ਸਿਹਤਮੰਦ ਸਮਾਜ ਦੀ ਸਿਰਜਣਾ ਨਹੀਂ ਕੀਤੀ ਜਾ ਸਕਦੀ। ਇਸ ਲਈ ਉਹਨਾਂ ਇਸਤਰੀ ਜਾਤੀ ਨੂੰ ਸਮਾਜਕ ਬੰਧਨਾਂ ਤੋਂ ਅਜ਼ਾਦ ਕਰਵਾਉਣ ਲਈ ਉਸ ਸਮੇਂ ਦੇ ਸਮਾਜ ਦੀਆਂ ਕੁਰੀਤੀਆਂ ਅਤੇ ਭੈੜੇ ਰਸਮਾਂ ਰਿਵਾਜਾਂ ਵਿਰੁੱਧ ਪਰਚਾਰ ਕੀਤਾ । ਉਹਨਾਂ ਨੇ ਇਸਤਰੀ ਜਾਤੀ ਦੀ ਮੁਕਤੀ ਲਈ ਕ੍ਰਾਂਤੀਕਾਰੀ ਕਦਮ ਚੁੱਕੇ।

## ਕੁੜੀਆਂ ਨੂੰ ਮਾਰਨਾ

ਉਸ ਸਮੇਂ ਪੰਜਾਬੀ ਸਮਾਜ ਵਿਚ ਜੰਮਦੀਆਂ ਧੀਆਂ ਨੂੰ ਮਾਰਨ ਦਾ ਰਿਵਾਜ ਸੀ। ਇਹ ਰਿਵਾਜ ਐਨਾ ਪ੍ਰਚਲਤ ਹੋ ਗਿਆ ਸੀ ਕਿ ਬਾਲੜੀ ਨੂੰ ਮਾਰਨ ਲੱਗਿਆਂ ਕਿਸੇ ਨੂੰ ਵੀ ਤਰਸ ਨਹੀਂ ਸੀ ਆਉਂਦਾ । ਉਸ ਮਾਂ ਦਾ ਕੀ ਹਾਲ ਹੁੰਦਾ ਹੋਵੇਗਾ ਜਿਸ ਦੇ ਦਿਲ ਦੇ ਟੋਟੇ ਨੂੰ ਅੱਖ ਝਮਕਣ ਤੋਂ ਪਹਿਲਾਂ ਹੀ ਖਤਮ ਕਰ ਦਿੱਤਾ ਜਾਂਦਾ ਸੀ। ਗਲੀ ਮਹੱਲੇ ਦੀ ਕੋਈ ਜਨਾਨੀ ਬਾਲੜੀ ਨੂੰ ਗੋਦੀ ਚੁੱਕਦੀ, ਮਲਕੜੇ ਜਹੇ ਅੱਕ ਦੇ ਦੁਧ ਜਾਂ ਕੋਈ ਹੋਰ ਜ਼ਹਿਰੀਲੀ ਚੀਜ ਨਾਲ ਭਿੱਜੀ ਹੋਈ ਰੂੰ ਦੀ ਬੱਤੀ ਉਹਦੇ ਮੂੰਹ ਨਾਲ ਛੁਹਾ ਦਿੰਦੀ ਤੇ ਬਾਲੜੀ ਉਸ ਜ਼ਹਿਰ ਨੂੰ ਚੂਸ ਲੈਂਦੀ ਤੇ ਬਸ .....................

ਵਿਦੇਸ਼ੀ ਹਮਲਾਵਰ ਭਾਰਤ ਤੇ ਹਮਲਾ ਕਰਦੇ ਸਮੇਂ ਪੰਜਾਬ, ਜੋ ਭਾਰਤ ਦਾ ਮੁਖ ਦੁਆਰ ਸੀ, ਵਿਚ ਮਾਰ ਧਾੜ ਕਰਦੇ ਹੋਏ ਪੰਜਾਬ ਦੀਆਂ ਧੀਆਂ ਭੈਣਾਂ ਦੀ ਬੇਪਤੀ ਵੀ ਕਰਦੇ ਸਨ। ਉਸ ਸਮੇਂ ਜਵਾਨ ਧੀਆਂ ਭੈਣਾਂ ਦੀ ਰਾਖੀ ਇਕ ਸਮੱਸਿਆ ਬਣੀ ਹੋਈ ਸੀ ਇਸ ਲਈ ਉਹਨਾਂ ਨੂੰ ਜੰਮਦਿਆਂ ਹੀ ਮਾਰ ਦੇਣਾ ਠੀਕ ਸਮਝਿਆ ਜਾਂਦਾ ਸੀ।

ਦੂਜਾ ਕਾਰਨ ਇਹ ਵੀ ਸੀ ਕਿ ਆਮ ਲੋਕ ਇਹ ਸਮਝਦੇ ਸਨ ਕਿ ਧੀਆਂ ਮਾਪਿਆਂ ਦੀ ਪਤ ਰੋਲਦੀਆਂ ਹਨ। ਇਹ ਝੂਠੀ ਲੋਕ ਲੱਜਿਆ ਵੀ ਧੀਆਂ ਨੂੰ ਮਾਰਨ ਦਾ ਇਕ ਬਹਾਨਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਅਣ-ਮਨੁੱਖੀ ਰਿਵਾਜ ਵਿਰੁਧ ਆਵਾਜ਼ ਬੁਲੰਦ ਕੀਤੀ ਤੇ ਆਪਣੇ ਸ਼ਰਧਾਲੂਆਂ ਨੂੰ ਹੁਕਮ ਦਿੱਤਾ,"ਧੀਆਂ ਨੂੰ , ਪੁੱਤਰਾਂ ਸਮਾਨ ਸਮਝਕੇ, ਮਾਰਨਾ ਬੰਦ ਕਰੋ। ਇਹ ਬਹੁਤ ਵੱਡਾ ਪਾਪ ਹੈ। ਜੇ ਕੋਈ ਕੁੜੀ ਨੂੰ ਮਾਰਦਾ ਹੈ ਉਹ ਮੇਰਾ ਸਿਖ ਨਹੀਂ- ਕੁੜੀਮਾਰ ਨੂੰ ਮੂੰਹ ਨਾ ਲਾਵੋਂਨਾ ਹੀਉਸ ਨੂੰ ਸੰਗਤ ਵਿਚ ਆਉਣ ਦੇਵੋ।"

## ਧੀ ਦੇ ਪੈਸੇ ਵਟਣੇ ਤੇ ਵੱਟੇ ਦਾ ਵਿਆਹ

ਉਸ ਸਮੇਂ ਧੀਆਂ ਨੂੰ ਵੇਚਣ ਅਤੇ ਵੱਟੇ ਦਾ ਵਿਆਹ ਕਰਨ ਦਾ ਰਿਵਾਜ ਵੀ ਪ੍ਰਚਲਤ ਸੀ। ਕਈ ਲਾਲਚੀ, ਐਬੀ, ਵੈਲੀ ਜਾਂ ਆਰਥਕ ਤੌਰ ਤੇ ਥੁੜੇ ਹੋਏ ਮਾਪੇ ਆਪਣੀਆਂ ਧੀਆਂ ਨੂੰ ਪੈਸੇ ਲੈ ਕੇ ਵਿਆਹ ਦਿੰਦੇ ਸਨ।ਅਜਿਹੀ ਹਾਲਤ ਵਿਚ ਮੁੰਡਾ ਕਿਸੇ ਵੀ ਪੱਖੋਂ ਕੁੜੀ ਦੇ ਹਾਣ ਦਾ ਨਹੀਂ ਸੀ ਹੁੰਦਾ- ਕਿਸੇ ਵਿਚ ਕੋਈ ਸਰੀਰਕ ਕੱਜ ਹੁੰਦਾ ਸੀ ਕੋਈ ਵੱਡੀ ਉਮਰ ਦਾ ਬਦਸੂਰਤ ਤੇ ਬਾਲ ਬੱਚੇਦਾਰ, ਰੰਡਾ ਜਾਂ ਬੇ-ਔਲਾਦ ਹੁੰਦਾ ਸੀ। ਕੁੜੀ ਦੀ ਇਸ ਸਬੰਧੀ ਕੋਈ ਰਾਏ ਨਹੀਂ ਸੀ ਲਈ ਜਾਂਦੀ ਬਸ ਇਕ ਬੇਜ਼ਬਾਨ ਗਊ ਸਮਝਕੇ ਉਸ ਨੂੰ ਜਿਥੇ ਮਰਜ਼ੀ ਵੇਚ ਦਿੱਤਾ ਜਾਂਦਾ ਸੀ। ਵੱਟੇ ਦੇ ਵਿਆਹ ਵਿਚ ਕਿਸੇ ਕਾਰਨ ਵਿਆਹ ਤੋਂ ਖੁੰਝੇ ਆਦਮੀ ਇਕ ਦੂਜੇ ਦੀ ਭੈਣ ਨਾਲ ਵਿਆਹ ਕਰਵਾ ਕੇ ਇਕ ਦੂਜੇ ਦੇ ਸਾਲਾ-ਭਣੋਈਆ ਬਣ ਜਾਂਦੇ ਸਨ। ਇਸ ਕਿਸਮ ਦੇ ਵਿਆਹਾਂ ਵਿਚ ਵੀ ਕੁੜੀਆਂ ਦੀ ਮਰਜ਼ੀ ਨਹੀਂ ਸੀ ਚਲਦੀ ਉਹ ਐਵੇਂ ਬਲੀ ਚੜ੍ਹਾ ਦਿੱਤੀਆਂ ਜਾਂਦੀਆਂ ਸਨ।

ਸਤਿਗੁਰੂ ਰਾਮ ਸਿੰਘ ਜੀ ਨੇ ਇਹਨਾਂ ਕੁਰੀਤੀਆਂ ਵਿਰੁਧ ਵੀ ਪਰਚਾਰ ਕੀਤਾ ਤੇ ਆਪਣੇ ਸੇਵਕਾਂ ਨੂੰ ਹੁਕਮ-ਨਾਮੇ ਜਾਰੀ ਕੀਤੇ :

" ਇਕ ਹੋਰ ਬਾਤ ਸਭ ਨੂੰ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ, ਨਾ ਵੇਚੇ ਨਾ ਵੱਟਾ ਕਰੇ। ਜੋ ਇਹ ਬਾਤ ਨਾ ਮੰਨੇ ਤਾਂ ਉਸ ਨੂੰ ਸੰਗਤ ਮੇਂ ਨਾ ਬੜਨ ਦੇਣਾ" ਅਤੇ " ਜੋ ਕੋਈ ਵੱਟਾ ਕਰੂਗਾ, ਬਿਆਜ ਲਊਗਾ, ਕੰਨਿਆ ਦਾ ਪੈਸਾ ਲਊਗਾ ; ਕੰਨਿਆ ਮਾਰੂਗਾ ਉਸ ਦੇ ਨਾਲ ਨਹੀਂ ਵਰਤਣਾ। "

## ਛੋਟੀ ਉਮਰ ਦਾ ਵਿਆਹ

ਉਸ ਸਮੇਂ ਸਨਾਤਨੀ ਮਰਿਆਦਾ ਅਨੁਸਾਰ ਛੋਟੇ ਛੋਟੇ ਬੱਚਿਆਂ ਦੇ ਵਿਆਹ ਨੂੰ ਬੜੇ ਪੁੰਨ ਦਾ ਕਾਰਜ ਸਮਝਿਆ ਜਾਂਦਾ ਸੀ। ਕਈ ਵਾਰੀ ਲਾੜਾ ਲਾੜੀ ਗੋਦੀ ਚੁੱਕ ਕੇ ਖਾਰੇ ਚਾੜ੍ਹੇ ਜਾਂਦੇ ਸਨ। ਕਈਆਂ ਹਾਲਤਾਂ

ਵਿਚ ਛੋਟੀ ਉਮਰ ਦੀ ਬਾਲੜੀ ਦਾ ਵਿਆਹ ਉਸ ਤੋਂ ਕਾਫੀ ਵੱਡੀ ਉਮਰ ਦੇ ਲਾੜੇ ਨਾਲ ਕਰ ਦਿੱਤਾ ਜਾਂਦਾ ਸੀ। ਇਸ ਤਰ੍ਹਾਂ ਗੁੱਡੀਆਂ ਪਟੋਲਿਆਂ ਨਾਲ ਖੇਡਣ ਵਾਲੀ ਬਾਲੜੀ ਕਬੀਲਦਾਰੀ ਦੇ ਝੰਜਟ ਵਿਚ ਜਕੜ ਦਿੱਤੀ ਜਾਂਦੀ ਸੀ। ਇਸ ਤਰ੍ਹਾਂ ਦੇ ਵਿਆਹ ਸਰੀਰਕ ਪੱਖੋਂ ਅਤੇ ਮਾਨਸਿਕ ਪੱਖੋਂ ਉੱਕਾ ਹੀ ਠੀਕ ਨਹੀਂ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਰੀਤ ਨੂੰ ਖਤਮ ਕਰਨ ਲਈ ਹੁਕਮਨਾਮਾ ਜਾਰੀ ਕੀਤਾ "ਸਾਰੇ ਬਹੀਰ ਨੂੰ ਹੁਕਮ ਸੁਣਾ ਦੇਣਾ ਜੋ ਪੰਦਰਾਂ ਸੋਲਾਂ ਬਰਸ ਤੇ ਘਟ ਕੋਈ ਕੁੜੀ ਨਾ ਵਿਆਹੇ। ਖੌਫ ਰੱਖਣਾ ਗੁਰੂ ਦਾ ਹਰਦਮ ।"

## ਵਿਧਵਾ-ਵਿਆਹ ਕਰਵਾਉਣੇ

ਭਾਰਤੀ ਹਿੰਦੂ ਸਮਾਜ ਵਿਚ ਵਿਧਵਾ ਵਿਆਹ ਕਰਨ ਦੀ ਆਗਿਆ ਨਹੀਂ ਸੀ। ਬਾਲ ਵਿਆਹਾਂ ਦੇ ਰਿਵਾਜ ਕਾਰਨ ਬਾਲ ਵਿਧਵਾਵਾਂ ਨੂੰ ਸਾਰੀ ਜਿੰਦਗੀ ਬਿਨਾਂ ਵਿਆਹ ਦੇ ਆਪਣੇ ਮਾਪਿਆਂ ਦੇ ਘਰ ਜਾਂ ਸੁਹਰਿਆਂ ਦੇ ਪਰਿਵਾਰ ਵਿਚ ਔਕੜਾਂ ਭਰੀ ਤੇ ਮਾਨਸਕ ਤਣਾਓ ਭਰਪੂਰ ਜਿੰਦਗੀ ਬਤਾਉਣੀ ਪੈਂਦੀ ਸੀ। ਉਹ ਐਡਾ ਪਹਾੜ ਜੇਡਾ ਜੀਵਨ ਮੰਦਹਾਲੀ ਦੀ ਹਾਲਤ ਵਿਚ ਬਤਾਉਂਦੀਆਂ ਸਨ। ਉਹਨਾਂ ਨੂੰ ਦੂਜਾ ਵਿਆਹ ਕਰਨ ਦੀ ਸਖਤ ਮਨਾਹੀ ਸੀ। ਪਤੀ ਆਪਣੀ ਪਤਨੀ ਦੇ ਮਰਨ ਤੇ ਦੂਜਾ ਵਿਆਹ ਕਰਵਾ ਸਕਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਵਿਧਵਾ -ਵਿਆਹ ਨੂੰ ਸਹੀ ਤੇ ਉਚਿੱਤ ਕਰਾਰ ਦੇਂਦਿਆਂ ਵਿਧਵਾ-ਵਿਆਹ ਦੀ ਰੀਤ ਤੋਰ ਕੇ ਇਕ ਵੱਡਾ ਸਮਾਜ ਸੁਧਾਰਕ ਕਦਮ ਪੁੱਟਿਆ।

## ਆਨੰਦ ਕਾਰਜ ਦੀ ਰੀਤ

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤਕ ਸਿੱਖ ਪਰਿਵਾਰਾਂ ਵਿਚ ਵਿਆਹ ਦੀ ਰਸਮ ਸਨਾਤਨੀ ਮਰਯਾਦਾ ਅਨੁਸਾਰ ਕੀਤੀ ਜਾਂਦੀ ਸੀ। ਇਸ ਵਿਚ ਫੇਰਿਆਂ ਨਾਲ ਸਬੰਧਿਤ ਰਸਮਾਂ ਤੋਂ ਇਲਾਵਾ ਵੱਡੀ ਗਿਣਤੀ ਵਿਚ ਬਰਾਤ ਦਾ ਆਉਣਾ, ਬਰਾਤ ਦੀ ਟਹਿਲ ਸੇਵਾ ਤੇ ਖਰਚ ਅਤੇ ਦਾਜ-ਦਹੇਜ ਆਦਿ ਦੇ ਬਹੁਤ ਹੀ ਖਰਚੇ ਕਰਨੇ ਪੈਂਦੇ ਸਨ ਜਿਹੜੇ ਧੀਆਂ ਦੇ ਮਾਪਿਆਂ ਦਾ ਲੱਕ ਤੋੜ ਕੇ ਰੱਖ ਦੇਂਦੇ ਸਨ। ਇਹਨਾਂ ਖਰਚਾਂ ਕਾਰਨ ਹੀ ਧੀਆਂ ਦੇ ਜਨਮ ਨੂੰ ਅਪਸ਼ਗਨ ਸਮਝਿਆ ਜਾਂਦਾ ਸੀ। ਆਮ ਮਾਪਿਆਂ ਲਈ ਧੀ ਦਾ ਵਿਆਹ ਕਰਨਾ ਇਕ ਬਹੁਤ ਵੱਡੀ ਸਮੱਸਿਆ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਵਿਆਹ ਦੀਆਂ ਸਾਰੀਆਂ ਭੈੜੀਆਂ ਤੇ ਖਰਚੀਲੀਆਂ ਰਸਮਾਂ ਨੂੰ ਸਮਾਪਤ ਕਰਕੇ ਗੁਰੂ ਗ੍ਰੰਥ ਸਾਹਿਬ ਵਿਚੋਂ ਲਾਵਾਂ ਪੜ੍ਹ ਕੇ ਸਰਲ ਤੇ ਸਾਦੇ ਗੁਰਮਤ ਆਨੰਦ ਕਾਰਜ ਦੀ ਰੀਤ ਤੋਰੀ।

## ਇਸਤਰੀ ਵਿਦਿਆ ਤੇ ਜ਼ੋਰ

ਸਤਿਗੁਰੂ ਰਾਮ ਸਿੰਘ ਜੀ ਦਾ ਵਿਸ਼ਵਾਸ ਸੀ ਕਿ ਇਸਤਰੀਆਂ ਜੋ ਸਾਡੇ ਸਮਾਜ ਦਾ ਅੱਧਾ ਭਾਗ ਹਨ ਵਿਦਿਆ ਦੇ ਚਾਨਣ ਦੀ ਅਣਹੋਂਦ ਕਾਰਨ ਜਲਦੀ ਵਹਿਮਾਂ ਭਰਮਾਂ ਅਤੇ ਅੰਧ-ਵਿਸ਼ਵਾਸਾਂ ਦਾ ਸ਼ਿਕਾਰ ਹੋ ਜਾਂਦੀਆਂ ਹਨ ਅਤੇ ਭਾਂਤ ਭਾਂਤ ਦੇ ਚੇਲੇ ਸਿਆਣੇ ਇਨ੍ਹਾਂ ਅਨਪੜ੍ਹ ਇਸਤਰੀਆਂ ਦੀ ਕਮਜ਼ੋਰੀ ਦਾ ਲਾਭ ਉਠਾ ਕੇ ਉਹਨਾਂ ਦੀ ਲੁਟ ਖਸੁੱਟ ਕਰਦੇ ਹਨ। ਉਸ ਸਮੇਂ ਭਾਵੇਂ ਅੱਜ ਵਾਂਗ ਵਿਦਿਆ ਦੇ ਵਿਆਪਕ ਸਾਧਨ ਨਹੀਂ ਸਨ ਪਰੰਤੂ ਸੀਮਤ ਸਾਧਨਾਂ ਦੇ ਹੁੰਦੇ ਹੋਏ ਵੀ ਉਸ ਸਮੇਂ ਇਸਤਰੀਆਂ ਨੂੰ ਵਿਦਿਆ ਦੇ ਚਾਨਣ ਤੋਂ ਦੂਰ ਰੱਖਿਆ ਜਾਂਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀਆਂ ਨੂੰ ਅਗਿਆਨਤਾ , ਅੰਧ ਵਿਸ਼ਵਾਸਾਂ ਅਤੇ ਵਹਿਮਾਂ ਭਰਮਾਂ ਦੇ ਹਨ੍ਹੇਰੇ ਚੋਂ ਕੱਢਣ ਲਈ, ਇਸਤਰੀਆਂ ਦੀ ਪੜ੍ਹਾਈ ਉਤੇ ਪੁਰਸ਼ਾਂ ਦੇ ਬਰਾਬਰ ਜ਼ੋਰ ਦਿੱਤਾ। ਉਹਨਾਂ ਨੇ ਹੁਕਮ ਕੀਤਾ," ਲੜਕੇ ਲੜਕੀਆਂ ਨੂੰ ਅੱਖਰ ਪੜ੍ਹਾਉਣੇ, ਹੋਸ਼ ਆਉਂਦੀ ਦੇ ਨਾਲ"। "ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ ਬੁੱਢੇ ਬਾਲੇ ਨੇ" ਅਤੇ "ਸਾਰੀ ਸੰਗਤ ਨੂੰ ਇਹ ਹੁਕਮ ਸੁਣਾ ਦੇਣਾ। ਬਾਣੀ ਕੰਠ ਕਰਨ ਸਰਬ ਬੁੱਢੇ ਬਾਲੇ ਮਾਈ ਬੀਬੀ। ਪਿਛਲੀ ਰਾਤ ਇਸ਼ਨਾਨ ਤੇ ਲ ੜਕੇ ਲੜਕੀਆਂ ਨੂੰ ਅੱਖਰ ਪੜ੍ਹਾ ਦੇਣੇ।"

## ਇਸਤਰੀਆਂ ਨੂੰ ਅੰਮ੍ਰਿਤ ਛਕਾਉਣਾ

ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀਆਂ ਨੂੰ ਅੰਮ੍ਰਿਤ ਛਕਾਉਣ ਅਤੇ ਪੰਜਾਂ ਕਕਾਰਾਂ ਦੀਆਂ ਧਾਰਨੀ ਬਣਾਉਣ ਦੀ ਕ੍ਰਾਂਤੀਕਾਰੀ ਰੀਤ ਤੋਰੀ। ਇਸ ਤੋਂ ਪਹਿਲਾਂ ਕੇਵਲ ਪੁਰਸ਼ਾਂ ਨੂੰ ਹੀ ਅੰਮ੍ਰਿਤ ਛਕਾਇਆ ਜਾਂਦਾ ਸੀ। ਉਹਨਾਂ ਨੇ ਪੁਰਸ਼ਾਂ ਵਾਂਗ ਇਸਤਰੀ ਲਈ ਵੀ ਗੁਰਮੁਖਾਂ ਵਾਲੇ ਦੁੱਧ ਚਿੱਟੇ ਵਸਤਰ ਨਿਸ਼ਚਿਤ ਕੀਤੇ। ਭੜਕੀਲੇ ਲਬਾਸ, ਗਹਿਣਿਆਂ ਦੇ ਤਿਆਗ ਅਤੇ ਘੁੰਡ ਕੱਢਣ ਦੀ ਮਨਾਹੀ ਨੇ ਇਸਤਰੀਆਂ ਨੂੰ ਪੁਰਸ਼ਾਂ ਦੇ ਬਰਾਬਰ ਸਮਾਜ ਵਿਚ ਵਿਚਰਨ ਲਈ ਉਤਸਾਹਿਤ ਕੀਤਾ। ਉਹ ਧਾਰਮਿਕ ਇਕੱਠਾਂ ਅਤੇ ਦੀਵਾਨਾਂ ਵਿਚ ਪੁਰਸ਼ਾਂ ਦੇ ਨਾਲ ਨਾਲ ਇਕੱਤਰ ਹੋਣ ਲੱਗੀਆਂ।

ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀ ਜਾਤੀ ਦੀ ਮੁਕਤੀ ਲਈ ਅਨੇਕਾਂ ਕ੍ਰਾਂਤੀਕਾਰੀ ਕਦਮ ਚੁੱਕੇ। ਅੱਜ ਸੰਸਾਰ ਭਰ ਵਿਚ ਇਸਤਰੀ ਜਾਤੀ ਆਪਣੇ ਹੱਕਾਂ ਲਈ ਸੰਘਰਸ਼ ਕਰ ਰਹੀ ਹੈ। ਸਤਿਗੁਰੂ ਰਾਮ ਸਿੰਘ ਜੀ ਵਲੋਂ ਇਸਤਰੀ ਜਾਤੀ ਦੀ ਮੁਕਤੀ ਲਈ ਕੀਤੇ ਯਤਨ ਇਤਿਹਾਸਕ ਮਹੱਤਵ ਰੱਖਦੇ ਹਨ। ਉਹ ਸੱਚਮੁੱਚ ਹੀ ਇਸਤਰੀ ਜਾਤੀ ਦੇ ਮੁਕਤੀ ਦਾਤਾ ਸਨ।

# ਅੰਗਰੇਜ਼ ਸਰਕਾਰ ਨਾਲ ਨਾਮਿਲਵਰਤਣ

ਸਤਿਗੁਰੂ ਰਾਮ ਸਿੰਘ ਜੀ ਕੇਵਲ ਇਕ ਧਾਰਮਕ ਆਗੂ ਹੀ ਨਹੀਂ ਸਨ ਬਲਕਿ ਉਹ ਇਕ ਸੂਝਵਾਨ ਰਾਜਸੀ ਵਿਚਾਰ-ਧਾਰਾ ਦੇ ਗਿਆਤਾ ਵੀ ਸਨ। ਉਹਨਾਂ ਦਾ ਪੱਕਾ ਵਿਸ਼ਵਾਸ਼ ਸੀ ਕਿ ਆਤਮਕ ਤੇ ਧਾਰਮਕ ਅਜ਼ਾਦੀ ਓਦੋਂ ਤਕ ਸਥਾਈ ਰੂਪ ਧਾਰਨ ਨਹੀਂ ਕਰ ਸਕਦੀ ਜਦੋਂ ਤਕ ਅਸੀਂ ਸਭਿਆਚਾਰਕ ਤੇ ਰਾਜਸੀ ਅਜ਼ਾਦੀ ਪ੍ਰਾਪਤ ਨਹੀਂ ਕਰ ਲੈਂਦੇ। ਇਸ ਦੀ ਪ੍ਰਾਪਤੀ ਲਈ ਉਹਨਾਂ ਨੇ ਧਾਰਮਕ ਅਤੇ ਸਦਾਚਾਰਕ ਸਿੱਖਿਆ ਦੇ ਨਾਲ ਨਾਲ, ਭਾਰਤ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਛੁਟਕਾਰਾ ਦਲਾਉਣ ਲਈ, ਭਾਰਤ ਦੇ ਲੋਕਾਂ ਵਿਚ ਰਾਜਸੀ ਚੇਤਨਾ ਜਗਾਉਣ ਵਾਲੇ ਕਈ ਕ੍ਰਾਂਤੀਕਾਰੀ ਕਦਮ ਚੁੱਕੇ ਤੇ ਪ੍ਰੋਗਰਾਮ ਉਲੀਕੇ। ਉਹਨਾਂ ਦੇ ਸਾਹਮਣੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੇ ਇਤਿਹਾਸਕ ਤੱਥ ਸਨ- ਕਿਵੇਂ ਉਹਨਾਂ ਨੇ ਮੁਗ਼ਲ ਸਾਮਰਾਜ ਦਾ ਟਾਕਰਾ ਕਰਨ ਲਈ ਆਪਣਾ ਸਰਬੰਸ ਵਾਰ ਦਿੱਤਾ- ਸਿਰਲੱਥ ਖਾਲਸੇ ਦੀਆਂ ਕੁਰਬਾਨੀਆਂ ਦੇ ਇਤਿਹਾਸ ਤੋਂ ਉਹ ਭਲੀ ਪਰਕਾਰ ਜਾਣੂੰ ਸਨ। ਅੰਗਰੇਜ਼ ਸਾਮਰਾਜ ਤਾਂ ਮੁਗ਼ਲ ਸਾਮਰਾਜ ਤੋਂ ਵਧ ਸ਼ਾਤਰ ਸੀ- ਇਹ ਇਕ ਅਜਿਹਾ ਸਾਮਰਾਜ ਸੀ ਜਿਸ ਦੇ ਖੇਤਰ ਵਿਚ ਸੂਰਜ ਨਹੀਂ ਸੀ ਛਿਪਦਾ। ਸਤਿਗੁਰੂ ਰਾਮ ਸਿੰਘ ਜੀ ਨੇ ਲੁਕਵੇਂ ਤੇ ਅਸਿੱਧੇ ਰੂਪ ਵਿਚ ਪੰਜਾਬੀਆਂ ਵਿਚ ਰਾਜਸੀ ਜਾਗ੍ਰਤੀ ਲਿਆਂਦੀ ਤੇ ਉਹਨਾਂ ਨੂੰ ਦੇਸ ਦੀ ਅਜ਼ਾਦੀ ਲਈ ਹਰ ਪ੍ਰਕਾਰ ਦੀ ਕੁਰਬਾਨੀ ਦੇਣ ਲਈ ਪ੍ਰੇਰਿਆ। ਉਹਨਾਂ ਨੇ ਅੰਗਰੇਜ਼ਾਂ ਵਿਰੁੱਧ ਪੂਰਨ ਨਾਮਿਲਵਰਤਣ ਤੇ ਅਸਹਿਯੋਗ ਅੰਦੋਲਨ ਸ਼ੁਰੂ ਕਰ ਦਿੱਤਾ। ਉਹਨਾਂ ਨੇ ਆਪਣੇ ਸ਼ਰਧਾਲੂਆਂ ਨੂੰ ਆਖਿਆ ਕਿ ਉਹ ਅੰਗਰੇਜ਼ਾਂ ਨੂੰ ਕਿਸੇ ਵੀ ਕਿਸਮ ਦਾ ਸਹਿਯੋਗ ਨਾ ਦੇਣ ਤੇ ਨਾ ਹੀ ਵਿਦੇਸ਼ੀ ਵਸਤਾਂ ਦੀ ਵਰਤੋਂ ਕਰਨ। ਉਹਨਾਂ ਨੇ ਹੇਠ ਲਿਖੇ ਅਨੁਸਾਰ ਆਪਣਾ ਪੰਜ ਨੁਕਾਤੀ ਪ੍ਰੋਗਰਾਮ ਸੰਗਤਾਂ ਅੱਗੇ ਰੱਖਿਆ:--

1. ਅੰਗਰੇਜ਼ੀ ਸਰਕਾਰ ਦੀ ਨੌਕਰੀ ਨਾ ਕਰੋ। ਅੰਗਰੇਜ਼ਾਂ ਦੀ ਬੋਲੀ ਨਾ ਬੋਲੋ, ਨਾ ਪੜ੍ਹੋ ਨਾ ਸਿੱਖੋ। ਇਹ ਤੁਹਾਡੀ ਸੋਚ ਨੂੰ ਗ਼ੁਲਾਮ ਬਣਾਉਂਦੀ ਹੈ।

2. ਅੰਗਰੇਜ਼ੀ ਸਰਕਾਰ ਵਲੋਂ ਚਲਾਈਆਂ ਸਿੱਸਿਆ ਸੰਸਥਾਵਾਂ ਵਿਚ ਦਾਖਲ ਨਾ ਹੋਵੋ।

3. ਅੰਗਰੇਜ਼ੀ ਸਰਕਾਰ ਦੀਆਂ ਅਦਾਲਤਾਂ ਦਾ ਬਾਈਕਾਟ ਕਰੋ। ਇਹਨਾਂ ਤੋਂ ਇਨਸਾਫ ਦੀ ਆਸ ਰੱਖੋ, ਆਪਣੇ ਫੈਸਲੇ ਆਪਣੀਆਂ ਪੰਚਾਇਤਾਂ ਰਾਹੀਂ ਨਬੇੜੋ।

4. ਅੰਗਰੇਜ਼ ਸਰਕਾਰ ਦੇ ਉਹਨਾਂ ਹੁਕਮਾਂ ਦੀ ਪਾਲਣਾ ਨਾ ਕਰੋ ਜਿਹੜੇ ਤੁਹਾਡੀ ਆਤਮਾ ਦੇ ਵਿਰੁੱਧ ਜਾਂਦੇ ਹੋਣ।



5. ਰੇਲਾਂ, ਸਰਕਾਰੀ ਸੜਕਾਂ, ਸਰਕਾਰੀ ਡਾਕ ਸੇਵਾ ਦਾ ਬਾਈਕਾਟ ਕਰੋ, ਵਿਦੇਸ਼ੀ ਕਪੜਾ ਨਾ ਪਹਿਨੋ, ਨਾ ਹੀ ਹੋਰ ਵਿਦੇਸ਼ੀ ਵਸਤਾਂ ਦੀ ਵਰਤੋਂ ਕਰੋ । ਆਪਣੇ ਘਰ ਕੱਤਿਆ ਕਪੜਾ ਪਹਿਨੋ।

ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਈ ਸੁਦੇਸ਼ੀ ਤੇ ਨਾਮਿਲਵਰਤਣ ਲਹਿਰ ਦੇ ਬੜੇ ਦੂਰ-ਰਸ ਸਿੱਟੇ ਨਿਕਲੇ। ਕਈ ਦਹਾਕੇ ਮਗਰੋਂ ਇਸੇ ਲਹਿਰ ਤੋਂ ਪ੍ਰੇਰਨਾ ਲੈ ਕੇ ਮਹਾਤਮਾ ਗਾਂਧੀ ਨੇ ਅੰਗਰੇਜ਼ਾਂ ਵਿਰੁਧ ਦੇਸ ਵਿਆਪੀ ਨਾਮਿਲਵਰਤਣ ਲਹਿਰ ਚਲਾਈ ਤੇ ਸੁਦੇਸ਼ੀ ਅੰਦੋਲਨ ਸ਼ੁਰੂ ਕੀਤਾ।

ਨਾਮਧਾਰੀਆਂ ਨੇ ਆਪਣੇ ਗੁਰੂ ਦੇ ਹੁਕਮਾਂ ਦੀ ਇਨ ਬਿਨ ਪਾਲਣਾ ਕੀਤੀ। ਉਹਨਾਂ ਅੰਗਰੇਜ਼ ਸਰਕਾਰ ਦਾ ਮੁਕੰਮਲ ਤੌਰ ਤੇ ਬਾਈਕਾਟ ਕੀਤਾ। ਕੋਈ ਕੂਕਾ ਰੇਲ ਗੱਡੀ ਤੇ ਸਫਰ ਨਹੀਂ ਸੀ ਕਰਦਾ ਤੇ ਨਾ ਹੀ ਅਜਿਹੇ ਵਾਹਨਾਂ ਤੇ ਸਵਾਰ ਹੁੰਦਾ ਸੀ ਜਿਸ ਦਾ ਪ੍ਰਬੰਧ ਸਰਕਾਰੀ ਹੋਵੇ। ਏਥੋਂ ਤਕ ਕਿ ਉਹ ਸਰਕਾਰ ਵਲੋਂ ਬਣਾਈਆਂ ਸੜਕਾਂ ਤੇ ਸਫਰ ਨਹੀਂ ਸੀ ਕਰਦੇ, ਨਾ ਸੜਕ ਕੰਢੇ ਲੱਗੇ ਦਰੱਖਤਾਂ ਦੀ ਛਾਂ ਥੱਲੇ ਬੈਠਦੇ ਸਨ। ਨਾ ਨਲਕੇ ਦਾ ਪਾਣੀ ਪੀਂਦੇ ਸਨ। ਉਹ ਕੱਚੇ ਰਾਹਾਂ ਅਤੇ ਪਗਡੰਡੀਆਂ ਰਾਹੀਂ ਸਫਰ ਕਰਦੇ ਸਨ। ਇਹ ਜਾਣਕੇ ਬੜੀ ਹੈਰਾਨ ਹੁੰਦੀ ਹੈ ਕਿ ਕੂਕੇ ਦੇਸ ਤੋਂ ਬਾਹਰ ਜਾਣ ਲਈ ਵੀ ਪਹਾੜੀ ਤੇ ਨੀਮ ਪਹਾੜੀ ਪਗਡੰਡੀਆਂ ਰਾਹੀਂ, ਨੇਪਾਲ, ਅਫਗਾਨਿਸਤਾਨ ਅਤੇ ਰੂਸ ਤਕ ਪੈਦਲ ਸਫਰ ਕਰਦੇ ਰਹੇ ਹਨ।

ਕੂਕੇ ਸਰਕਾਰੀ ਡਾਕ ਪ੍ਰਬੰਧ ਦੀ ਉੱਕਾ ਹੀ ਵਰਤੋਂ ਨਹੀਂ ਸੀ ਕਰਦੇ ਬਲਕਿ ਉਹਨਾਂ ਦਾ ਆਪਣਾ ਪੂਰਨ ਤੌਰ ਤੇ ਵਿਕਸਤ ਤੇ ਮੁਕੰਮਲ ਡਾਕ ਪ੍ਰਬੰਧ ਸੀ ਜਿਸ ਨੂੰ ' ਕੂਕਾ ਪੋਸਟਲ ਸਰਵਿਸ' ਦੇ ਨਾਂ ਨਾਲ ਜਾਣਿਆਂ ਜਾਂਦਾ ਹੈ। ਉਹ ਆਪਣੇ ਭਰੋਸੇ ਯੋਗ ਬੰਦਿਆਂ ਰਾਹੀਂ ਆਪਣੇ ਗੁਪਤ ਸੁਨੇਹੇ ਅਤੇ ਪੱਤਰ ਗੁਪਤ ਸੰਕੇਤਾਂ ਦੁਆਰਾ ਭੇਜਦੇ ਸਨ ਜਿਨ੍ਹਾਂ ਨੂੰ ਕੇਵਲ ਕੂਕੇ ਹੀ ਸਮਝ ਸਕਦੇ ਸਨ। ਉਹਨਾਂ ਦਾ ਇਹ ਜਾਲ ਕੇਵਲ ਭਾਰਤ ਤਕ ਹੀ ਸੀਮਤ ਨਹੀਂ ਸੀ ਬਲਕਿ ਉਹਨਾਂ ਨੇ ਪਿਸ਼ਾਵਰ, ਕਾਬਲ, ਹਰੀਪੁਰ ਹਜ਼ਾਰਾ ਤੇ ਰੂਸੀ ਤੁਰਕਸਤਾਨ ਤਕ ਆਪਣੇ ਗੁਪਤ ਅੱਡੇ ਸਥਾਪਿਤ ਕੀਤੇ ਹੋਏ ਸਨ ਜਿਨ੍ਹਾਂ ਦੀ ਦੇਖ ਰੇਖ ਸੂਬਾ ਗੁਰਚਰਨ ਸਿੰਘ ਕਰਦਾ ਸੀ।

ਅੰਗਰੇਜ਼ ਅਜੇ ਤਕ ਇਹ ਨਹੀਂ ਸੀ ਜਾਣ ਸਕੇ ਕਿ ਕੂਕੇ ਉਹਨਾਂ ਦੀ ਸਰਕਾਰ ਦੇ ਸਮਾਂਤਰ ਆਪਣਾ ਪ੍ਰਬੰਧ ਚਲਾ ਰਹੇ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਸਾਰੇ ਪੰਜਾਬ ਵਿਚ 22 ਪ੍ਰਬੰਧਕ ਨਿਯੁਕਤ ਕੀਤੇ ਹੋਏ ਸਨ ਜਿਨ੍ਹਾਂ ਨੂੰ ਸੂਬੇ ਆਖਿਆ ਜਾਂਦਾ ਹੈ। ਹਰ ਸੂਬਾ ਆਪਣੇ ਇਲਾਕੇ ਵਿਚ ਨਾਮਧਾਰੀ ਮਿਸ਼ਨ ਦਾ ਮੁਖੀਆ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਨਾਲ ਤਾਲ ਮੇਲ ਰੱਖ ਕੇ ਉਹਨਾਂ ਦੇ ਹੁਕਮਾਂ ਦੀ ਪਾਲਣਾ ਕਰਵਾਉਂਦਾ ਸੀ।

ਸੜਕਾਂ ਅਤੇ ਰੇਲਾਂ ਰਾਹੀਂ ਸਫਰ ਨਾ ਕਰਨ ਕਰਕੇ ਅਤੇ ਕੂਕਿਆਂ ਦੇ ਗੁਪਤ ਡਾਕ ਪ੍ਰਬੰਧ ਕਾਰਨ ਕੂਕਾ ਲਹਿਰ ਕਾਫੀ ਲੰਮਾ ਸਮਾਂ ਅੰਗਰੇਜ਼ ਹਾਕਮਾਂ ਦਾ ਧਿਆਨ ਆਪਣੇ ਵਲ ਨਾ ਖਿੱਚ ਸਕੀ। ਕੂਕੇ ਅੰਗਰੇਜ਼ਾਂ

ਦੇ ਸੂਹਿਆਂ ਤੋਂ ਵੀ ਓਹਲੇ ਰਹੇ। ਇਸੇ ਕਰਕੇ ਅੰਗਰੇਜ਼ ਹਾਕਮ ਨਾਮਧਾਰੀਆਂ ਦੇ ਰਾਜਸੀ ਮਨੋਰਥ ਤੋਂ ਲੰਮਾ ਸਮਾਂ ਅਣਜਾਣ ਰਹੇ। ਉਹ ਤਾਂ ਇਸ ਲਹਿਰ ਨੂੰ ਇਕ ਸਮਾਜਕ ਤੇ ਧਾਰਮਕ ਲਹਿਰ ਦੇ ਰੂਪ ਵਿਚ ਹੀ ਵੇਖ ਰਹੇ ਸਨ।

ਨਾਮ ਸਿਮਰਨ ਦੇ ਨਾਲੋ ਨਾਲ ਕੂਕਿਆਂ ਵਲੋਂ ਸਮਾਜ ਸੁਧਾਰ ਦਾ ਕਾਰਜ ਵੀ ਜਾਰੀ ਸੀ-ਆਮ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਆਜ਼ਾਦ ਕਰਵਾਉਣ ਲਈ ਕੂਕੇ ਮੜ੍ਹੀਆਂ ਮਸਾਣੀਆਂ ਨੂੰ ਢਾਹ ਰਹੇ ਸਨ ਜਿਸ ਕਰਕੇ ਪਿਛਾਂਹ ਖਿਚੂ ਅਤੇ ਸਨਾਤਨੀ ਵਿਚਾਰਾਂ ਦੇ ਲੋਕ, ਮੰਦਰਾਂ ਦੇ ਪੁਜਾਰੀ ਅਤੇ ਮਹੰਤ ਕੂਕਿਆਂ ਦੇ ਪ੍ਰਚਾਰ ਦੀ ਵਿਰੋਧਤਾ ਕਰਨ ਲੱਗੇ। ਪਿੰਡਾਂ ਦੇ ਅਖੌਤੀ ਸਿਆਣੇ ਸਾਧ ਸੰਤ, ਜੋ ਸਾਧਾਰਨ ਲੋਕਾਂ ਦੀ ਅਗਿਆਨਤਾ ਦਾ ਲਾਭ ਉਠਾਕੇ, ਉਹਨਾਂ ਦੀ ਟੂਣੇ- ਟਾਮਣਾਂ ਰਾਹੀਂ ਲੁਟ ਖਸੁਟ ਕਰਦੇ ਸਨ, ਵੀ ਕੂਕਿਆਂ ਦੇ ਪਰਚਾਰ ਤੋਂ ਔਖੇ ਸਨ। ਇਸ ਤਰ੍ਹਾਂ ਸਮਾਜ ਦੀ ਲੁਟ ਕਰਨ ਵਾਲਾ ਅਨਸਰ ਕੂਕਿਆਂ ਵਿਰੁਧ ਲਾਮ ਬੰਦ ਹੋ ਰਿਹਾ ਸੀ।

ਜਿਵੇਂ ਕਿ ਉਪਰ ਵਰਨਣ ਕੀਤਾ ਗਿਆ ਹੈ ਅੰਗਰੇਜ਼ ਸਰਕਾਰ ਨਾਮਧਾਰੀਆਂ ਦੇ ਪਰਚਾਰ ਨੂੰ ਕੇਵਲ ਧਾਰਮਕ ਪਰਚਾਰ ਸਮਝਕੇ ਅੱਖੋਂ ਉਹਲੇ ਕਰ ਰਹੀ ਸੀ ਪਰੰਤੂ 3 ਜੂਨ 1863 ਈ. ਨੂੰ ਜ਼ਿਲਾ ਫਿਰੋਜ਼ਪੁਰ ਦੇ ਖੋਟੇ ਨਾਮੀ ਪਿੰਡ ਵਿਚ 500 ਨਾਮਧਾਰੀਆਂ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੀ ਛਤਰ ਛਾਇਆ ਹੇਠ ਇਕ ਸਮਾਗਮ ਦਾ ਆਯੋਜਨ ਕੀਤਾ ਗਿਆ ਜਿਸ ਵਿਚ ਜਾਤਪਾਤ ਦੇ ਬੰਧਨ ਤੋੜਕੇ ਆਨੰਦ ਕਾਰਜ ਦੀ ਰੀਤ ਤੋਰੀ ਗਈ। ਨਾਮ ਧਾਰੀਆਂ ਦੇ ਇਸ ਇਕੱਠ ਨੂੰ ਅੰਗਰੇਜ਼ ਸਰਕਾਰ ਨੇ ਆਪਣੀ ਸਰਕਾਰ ਵਿਰੁਧ ਇਕ ਚਣੌਤੀ ਦੇ ਰੂਪ ਵਿਚ ਲਿਆ ਤੇ ਲੈਫਟੀਨੈਂਟ ਗਵਰਨਰ ਦੇ ਹੁਕਮ ਅਨੁਸਾਰ ਇਸ ਇਕੱਠ ਨੂੰ ਤਿੱਤਰ ਬਿੱਤਰ ਕਰ ਦਿੱਤਾ ਗਿਆ ਤੇ ਸਤਿਗੁਰੂ ਰਾਮ ਸਿੰਘ ਨੂੰ ਭੈਣੀ ਸਾਹਿਬ ਵਿਖੇ ਨਜ਼ਰਬੰਦ ਕਰ ਦਿੱਤਾ ਤੇ ਸਾਰੇ ਪੰਜਾਬ ਵਿਚ ਨਾਮਧਾਰੀਆਂ ਵਲੋਂ ਕਿਸੇ ਵੀ ਕਿਸਮ ਦਾ ਦੀਵਾਨ ਲਾਉਣ ਤੇ ਪਾਬੰਦੀ ਲਾ ਦਿੱਤੀ। ਸੂਹੀਏ ਨਾਮਧਾਰੀਆਂ ਦੀ ਪੈਰ ਪੈਰ ਤੇ ਸੂਹ ਲੈਣ ਲੱਗੇ।

# ਅੰਗਰੇਜ਼ ਸਰਕਾਰ ਵਲੋਂ ਚੌਕਸੀ

ਅੰਗਰੇਜ਼ ਹਾਕਮ ਭਾਵੇਂ ਨਾਮਧਾਰੀ ਅੰਦੋਲਨ ਨੂੰ ਸਮਾਜ ਸੁਧਾਰ ਅਤੇ ਧਾਰਮਕ ਅੰਦੋਲਨ ਦੀ ਦ੍ਰਿਸ਼ਟੀ ਤੋਂ ਵੇਖ ਰਹੇ ਸਨ ਪਰੰਤੂ ਇਹ ਅੰਦੋਲਨ ਨਾਮਿਲਵਰਤਣ ਲਹਿਰ ਦੇ ਪਸਾਰ ਕਾਰਨ ਇਕ ਮਹਾਨ ਰਾਜਨੀਤਕ ਲਹਿਰ ਦਾ ਰੂਪ ਧਾਰਨ ਕਰ ਗਿਆ ਸੀ। ਅੰਗਰੇਜ਼ ਹਾਕਮ ਇਸ ਦੇ ਸਮਾਜਕ ਅਤੇ ਰਾਜਨੀਤਕ ਪ੍ਰਭਾਵ ਤੋਂ ਅਵੇਸਲੇ ਨਹੀਂ ਸਨ। ਹੁਣ ਉਹਨਾਂ ਦੀਆਂ ਅੱਖਾਂ ਖੁਲ੍ਹ ਚੁੱਕੀਆਂ ਸਨ । 1863 ਈ. ਤਕ ਇਹ ਲਹਿਰ ਬਰਤਾਨਵੀ ਪੰਜਾਬ ਅਤੇ ਰਿਆਸਤੀ ਪੰਜਾਬ ਦੇ ਸ਼ਹਿਰਾਂ ਵਿਸ਼ੇਸ਼ ਕਰਕੇ ਪਿੰਡਾਂ ਵਿਚ ਆਪਣੇ ਪੈਰ ਜਮਾ ਚੁੱਕੀ ਸੀ। ਲੋਕ ਹਜ਼ਾਰਾਂ ਦੀ ਗਿਣਤੀ ਵਿਚ ਇਸ ਲਹਿਰ ਨਾਲ ਜੁੜ ਰਹੇ ਸਨ। ਅੰਗਰੇਜ਼ ਅਫਸਰ ਸਤਿਗੁਰੂ ਰਾਮ ਸਿੰਘ ਜੀ ਦੀਆਂ ਗਤੀ ਵਿਧੀਆਂ ਤੇ ਪੂਰੀ ਨਿਗਾਹ ਰਖ ਰਹੇ ਸਨ। ਇਸ ਸਬੰਧੀ ਸਭ ਤੋਂ ਪਹਿਲਾਂ ਸਿਆਲਕੋਟ (ਪਾਕਿਸਤਾਨ ) ਦੇ ਡਿਪਟੀ ਕਮਿਸ਼ਨਰ ਮੈਕਨਬ ਨੇ ਸਰਕਾਰ ਨੂੰ ਇਹ ਸੂਚਨਾ ਭੇਜੀ :

" ਰਾਮ ਸਿੰਘ ਨਾਮ ਦਾ ਇਕ ਬਜੁਰਗ ਆਪਣੇ 200 ਸੇਵਕਾਂ ਨਾਲ ਜ਼ਿਲ੍ਹਾ ਸਿਆਲਕੋਟ ਦਾ ਦੌਰਾ ਕਰ ਰਿਹਾ ਹੈ। ਉਹ ਆਪਣੇ ਸਿੱਖਾਂ ਨੂੰ ਬੰਦੂਕਾਂ ਦੀ ਥਾਂ ਲਾਠੀਆਂ ਨਾਲ ਕਵਾਇਤ (ਡਰਿਲ) ਕਰਵਾਉਂਦਾ ਹੈ। ਉਹ ਕਿਸੇ ਅਧਿਕਾਰੀ ਦਾ ਹੁਕਮ ਨਹੀਂ ਮੰਨਦਾ, ਵਿਸਾਖੀ ਦਾ ਮੇਲਾ ਦੇਖਣ ਲਈ ਉਹ ਅੰਮ੍ਰਿਤਸਰ ਨੂੰ ਜਾ ਰਿਹਾ ਹੈ।" *[1]

11 ਅਪ੍ਰੈਲ 1863 ਨੂੰ ਗੁਰੂ ਰਾਮ ਸਿੰਘ ਜੀ , ਆਪਣੇ ਸੇਵਕਾਂ ਨਾਲ ਅੰਮ੍ਰਿਤਸਰ ਪੁਜੇ। ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮੇਜਰ ਮਰੇ ਅਤੇ ਸੁਪਰਡੈਂਟ ਪੁਲੀਸ ਅੰਮ੍ਰਿਤਸਰ ਨੇ ਉਹਨਾਂ ਨਾਲ ਉਹਨਾਂ ਦੇ ਅੰਦੋਲਨ ਬਾਰੇ ਗਲਬਾਤ ਕਰਨ ਮਗਰੋਂ ਇਹ ਸੂਚਨਾ ਪੰਜਾਬ ਸਰਕਾਰ ਨੂੰ ਭੇਜੀ :

" ਉਹਨਾਂ ਦੇ ਸੇਵਕ ਰਿਸ਼ਟ-ਪੁਸ਼ਟ ਅਤੇ ਜੁਆਨ ਹਨ। ਉਹਨਾਂ ਦਾ ਗਲਬਾਤ ਦਾ ਢੰਗ ਬਾਗੀਆਨਾ ਨਹੀਂ ਸਗੋਂ ਉਹ ਸ਼ਾਂਤਮਈ ਅਤੇ ਗੰਭੀਰ ਪ੍ਰਵਿਰਤੀ ਵਾਲੇ ਜਾਪਦੇ ਹਨ। ਇਸ ਲਈ ਭਰੇ ਮੇਲੇ ਵਿਚ ਉਹਨਾਂ ਦੇ ਕੰਮ ਵਿਚ ਦਖਲ ਅੰਦਾਜ਼ੀ ਕਰਨੀ ਉਚਿਤ ਨਹੀਂ ਸਮਝੀ ਗਈ।" * [2]

3 ਜੂਨ 1863 ਨੂੰ ਫਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਖੋਟੇ ਵਿਖੇ ਨਾਮਧਾਰੀਆਂ ਵਲੋਂ ਸਾਦਾ ਵਿਆਹਾਂ ਦੀ ਰੀਤ ਸ਼ੁਰੂ ਕਰਨ ਲਈ ਆਨੰਦ ਕਾਰਜ ਦੀ ਰਸਮ ਦਾ ਆਯੋਜਨ ਕੀਤਾ ਗਿਆ। ਨਾਮਧਾਰੀਆਂ ਦੇ ਇਸ ਸਮੇਲਨ ਬਾਰੇ 4 ਜੂਨ ਨੂੰ ਖੋਟੇ ਪਿੰਡ ਦੇ ਚੌਕੀਦਾਰ ਨੇ ਬਾਘਾ ਪੁਰਾਣਾ ਦੇ ਥਾਣੇ ਵਿਚ ਸੂਚਨਾ ਦਿੱਤੀ ਕਿ ਸਿਖ ਸਰਕਾਰ ਵਿਰੋਧੀ ਭਾਸ਼ਨ ਦੇ ਰਹੇ ਸਨ। ਸਰਕਾਰ ਝਟ ਹਰਕਤ ਵਿਚ ਆ ਗਈ। ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਘਾ ਪੁਰਾਣਾ ਦੇ ਥਾਣੇ ਵਿਚ ਸਦਕੇ ਪੁਛ ਪੜਤਾਲ ਕੀਤੀ। ਆਪ ਨੇ ਆਪਣੇ

ਮਿਸ਼ਨ ਬਾਰੇ ਦੱਸਿਆ :

" ਮੈਂ ਸੱਚੇ ਧਰਮ ਦਾ ਪਰਚਾਰ ਕਰਦਾ ਹਾਂ । ਫਜ਼ੂਲ ਤੇ ਖਰਚੀਲੀਆਂ ਰਸਮਾਂ ਦੇ ਭਾਰ ਤੋਂ ਜਨਤਾ ਨੂੰ ਮੁਕਤ ਕਰਵਾਉਣਾ ਚਾਹੁੰਦਾ ਹਾਂ । ਸਮਾਜਕ ਤੇ ਧਾਰਮਕ ਗਰਾਵਟ ਕਾਰਨ ਲੋਕਾਂ ਨੂੰ ਜੋ ਦੁਖ ਹੋ ਰਹੇ ਹਨ ਮੈਂ ਉਹਨਾਂ ਨੂੰ ਦੂਰ ਕਰਨ ਦਾ ਯਤਨ ਕਰ ਰਿਹਾ ਹਾਂ । ਮੇਰਾ ਕਿਸੇ ਨਾਲ ਵੈਰ ਵਿਰੋਧ ਨਹੀਂ । ਮੈਂ ਦੇਸ ਤੇ ਕੌਮ ਦਾ ਹਿਤੂ ਹਾਂ । ਜੇ ਅਜਿਹੇ ਕੰਮਾਂ ਦਾ ਨਾਂ ਬਗ਼ਾਵਤ ਹੈ ਤਾਂ ਮੈਂ ਇਸ ਲਈ ਹਰ ਤਰ੍ਹਾਂ ਦਾ ਕਸ਼ਟ ਸਹਿਣ ਲਈ ਸਦਾ ਹਾਜ਼ਰ ਹਾਂ ।" * 3

ਇਸ ਮਗਰੋਂ ਗੁਰੂ ਜੀ ਨੂੰ ਪੁਲਿਸ ਦੀ ਹਰਾਸਤ ਵਿਚ ਭੈਣੀ ਸਾਹਿਬ ਭੇਜ ਦਿੱਤਾ ਗਿਆ ਤੇ ਉਹਨਾਂ ਦੇ ਸੇਵਕਾਂ ਨੂੰ ਘਰੋ ਘਰੀਂ ਚਲੇ ਜਾਣ ਦੇ ਹੁਕਮ ਦਿੱਤੇ ਗਏ । ਇਸ ਦੇ ਨਾਲ ਹੀ ਦੀਵਾਨ ਲਾਉਣ ਤੇ ਪਾਬੰਦੀ ਲਾ ਦਿੱਤੀ ਗਈ ।

ਪੰਜਾਬ ਦੇ ਸਰਕਾਰੀ ਕਰਮਚਾਰੀ ਜਿਨ੍ਹਾਂ ਵਿਚੋਂ ਬਹੁਤਿਆਂ ਦਾ ਮੰਤਵ ਬਰਤਾਨਵੀ ਸਰਕਾਰ ਤੋਂ ਫੋਕੀ ਪਰਸੰਸਾ ਤੇ ਇਨਾਮ ਪ੍ਰਾਪਤ ਕਰਨਾ ਸੀ ਕੂਕਾ ਅੰਦੋਲਨ ਬਾਰੇ ਮਨਘੜਤ ਤੇ ਝੂਠੀਆਂ ਖ਼ਬਰਾਂ ਭੇਜਦੇ ਰਹੇ । ਅੰਮ੍ਰਿਤਸਰ ਦੇ ਜ਼ਿਲ੍ਹਾ ਪੁਲਿਸ ਕਪਤਾਨ ਨੇ ਸਰਕਾਰ ਨੂੰ ਖ਼ਬਰ ਭੇਜੀ " 1863 ਈ. ਦੀ ਦੀਵਾਲੀ ਨੂੰ ਸਤਿਗੁਰੂ ਰਾਮ ਸਿੰਘ ਤੇ ਉਹਨਾਂ ਦੇ ਕੂਕੇ ਅੰਮ੍ਰਿਤਸਰ ਵਿਚ ਬਗ਼ਾਵਤ ਕਰਨਗੇ ।"

ਇਹਨਾਂ ਖ਼ਬਰਾਂ ਦੇ ਆਧਾਰ ਤੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ 30 ਜੂਨ 1863 ਨੂੰ ਹੁਕਮ ਜਾਰੀ ਕੀਤਾ ਕਿ ਸਤਿਗੁਰੂ ਰਾਮ ਸਿੰਘ ਅੰਮ੍ਰਿਤਸਰ ਵਿਖੇ ਕੋਈ ਮੇਲਾ ਨਾ ਲਾਵੇ ਜੇ ਅਜਿਹਾ ਕੀਤਾ ਗਿਆ ਤਾਂ ਹੁਕਮਾਂ ਦੀ ਉਲੰਘਣਾ ਅਤੇ ਅਮਨ ਭੰਗ ਕਰਨ ਦੇ ਦੋਸ਼ ਵਿਚ ਉਹਨਾਂ ਤੇ ਮੁਕੱਦਮਾ ਚਲਾਇਆ ਜਾਵੇਗਾ । ਇਸ ਹੁਕਮ ਵਿਚ ਇਹ ਵੀ ਕਿਹਾ ਗਿਆ ਕਿ ਸਤਿਗੁਰੂ ਰਾਮ ਸਿੰਘ ਆਪਣੇ ਪਿੰਡ ਵਿਚ ਹੀ ਰਹਿਣਗੇ । ਪੁਲਿਸ ਉਹਨਾਂ ਦੀ ਨਿਗਰਾਨੀ ਰੱਖੇਗੀ ਤੇ ਉਹਨਾਂ ਦੀਆਂ ਸਰਗਰਮੀਆਂ ਦੀ ਸੂਚਨਾ ਦੇਵੇਗੀ ।

28 ਜੂਨ 1863 ਨੂੰ ਪੰਜਾਬ ਦੇ ਇੰਸਪੈਕਟਰ ਜਨਰਲ ਪੁਲਿਸ ਨੇ ਖੇਤਰ ਚੋਂ ਮਿਲੀਆਂ ਸੂਚਨਾਵਾਂ ਦੇ ਅਧਾਰ ਤੇ ਲਾਟ ਸਾਹਿਬ ਵਲ ਭੇਜੀ ਇਕ ਰਿਪੋਰਟ ਵਿਚ ਲਿਖਿਆ, " ਇਸ ਧਾਰਮਕ ਸੁਧਾਰ ਦੀ ਲਹਿਰ ਦੇ ਪਰਦੇ ਵਿਚ ਕੁਝ ਲੋਕ ਝੂਠੀਆਂ ਚਿੱਠੀਆਂ ਭੇਜ ਰਹੇ ਹਨ ਅਤੇ ਗੁਰੂ ਰਾਮ ਸਿੰਘ ਦੇ ਕੁਝ ਚੇਲੇ ਰਾਜ-ਵਿਦਰੋਹ ਦੀਆਂ ਗੱਲਾਂ ਵੀ ਕਰਦੇ ਹਨ ਅਤੇ ਅਜਿਹਾ ਪ੍ਰਭਾਵ ਲੋਕਾਂ ਉੱਤੇ ਪੈ ਰਿਹਾ ਹੈ ਕਿ ਸੱਚੇ ਪਾਤਸ਼ਾਹ ਗੁਰੂ ਰਾਮ ਸਿੰਘ ਨੇ ਹੀ ਅੰਗਰੇਜ਼ ਨੂੰ ਪੰਜਾਬ ਵਿਚੋਂ ਕੱਢਣਾ ਹੈ ।"

ਇਸ ਤੋਂ ਮਗਰੋਂ ਜੁਲਾਈ 1863 ਤੋਂ ਜੁਲਾਈ 1867 ਤਕ ਸਤਿਗੁਰੂ ਰਾਮ ਸਿੰਘ ਜੀ ਨੂੰ ਭੈਣੀ ਸਾਹਿਬ ਵਿਚ ਨਜ਼ਰਬੰਦ ਰੱਖਿਆ ਗਿਆ ।

ਇਸ ਤਰ੍ਹਾਂ ਬਰਤਾਨਵੀ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਤੇ ਪਾਬੰਦੀ ਲਾ ਦਿੱਤੀ । ਉਹ ਸਰਕਾਰ ਦੀ ਪ੍ਰਵਾਨਗੀ ਤੋਂ ਬਿਨਾਂ ਨਾ ਕਿਸੇ ਵੱਡੇ ਸੰਮੇਲਨ ਜਾਂ ਮੇਲੇ ਵਿਚ ਸ਼ਾਮਲ ਹੋ ਸਕਦੇ ਸਨ ਅਤੇ ਨਾ ਹੀ ਭੈਣੀ ਸਾਹਿਬ ਤੋਂ ਬਾਹਰ ਜਾ ਸਕਦੇ ਸਨ। ਗੁਪਤ ਰੂਪ ਵਿਚ ਸਰਕਾਰੀ ਸੂਹੀਏ ਉਹਨਾਂ ਦੀਆਂ ਗਤੀ ਵਿਧੀਆਂ ਤੇ ਪੂਰੀ ਨਜ਼ਰ ਰੱਖ ਰਹੇ ਸਨ। ਸਰਕਾਰ ਹਰ ਕੂਕੇ ਤੇ ਹੀ ਪੂਰੀ ਨਿਗਰਾਨੀ ਰੱਖ ਰਹੀ ਸੀ ਪਰੰਤੂ ਸਖਤ ਸਰਕਾਰੀ ਪਾਬੰਦੀਆਂ ਅਤੇ ਸਾਵਧਾਨੀ ਦੇ ਹੁੰਦੇ ਹੋਏ ਵੀ ਗੁਰੂ ਰਾਮ ਸਿੰਘ ਜੀ ਨੇ ਆਪਣਾ ਪਰਚਾਰ ਜਾਰੀ ਰੱਖਿਆ। ਇਹ ਲਹਿਰ ਬੜੇ ਸ਼ਾਂਤ ਮਈ ਢੰਗ ਨਾਲ ਪਨਪ ਰਹੀ ਸੀ। ਇਸ ਲਹਿਰ ਦੇ ਸ਼ਾਂਤ ਮਈ ਵਰਤਾਰੇ ਕਾਰਨ ਬਰਤਾਨਵੀ ਸਰਕਾਰ ਨੇ 1867 ਦੇ ਅੰਤ ਵਿਚ ਸਤਿਗੁਰੂ ਰਾਮ ਸਿੰਘ ਜੀ ਤੇ ਲਾਈਆਂ ਪਾਬੰਦੀਆਂ ਨਰਮ ਕਰ ਦਿੱਤੀਆਂ।

# ਵਿਦੇਸ਼ੀ ਸਰਕਾਰਾਂ ਨਾਲ ਸੰਪਰਕ

ਕੂਕਾ ਲਹਿਰ ਤੇ ਹੁਣ ਅੰਗਰੇਜ਼ ਹਾਕਮ ਘੋਖਵੀਂ ਨਜ਼ਰ ਰਖ ਰਹੇ ਸਨ। ਸਾਰੇ ਪੰਜਾਬ ਵਿਚ ਜਸੂਸ ਦਾ ਜਾਲ ਵਿਛਾ ਦਿੱਤਾ ਗਿਆ। ਰਿਆਸਤ ਨਾਭਾ, ਪਟਿਆਲਾ ਅਤੇ ਜੀਂਦ ਦੇ ਰਾਜੇ ਅੰਗਰੇਜ਼ਾਂ ਦੇ ਹਿਤੇਸ਼ੀ ਸਨ ਉਹ ਆਪਣੀਆਂ ਰਿਆਸਤਾਂ ਵਿਚ ਇਸ ਲਹਿਰ ਦੇ ਵਾਧੇ ਨੂੰ ਰੋਕਣ ਲਈ ਯਤਨਸ਼ੀਲ ਸਨ। ਉਹ ਕੂਕਿਆਂ ਦੀਆਂ ਗਤੀ-ਵਿਧੀਆਂ ਬਾਰੇ ਅੰਗਰੇਜ਼ ਸਰਕਾਰ ਨੂੰ ਸਮੇਂ ਸਮੇਂ ਜਾਣੂ ਕਰਵਾ ਰਹੇ ਸਨ। ਇਸ ਤੋਂ ਉਪਰੰਤ ਪੰਜਾਬ ਦੇ ਪਿੰਡਾਂ ਸ਼ਹਿਰਾਂ ਵਿਚ ਵਸਦੇ ਮਹੰਤ, ਪੁਜਾਰੀ ਅਤੇ ਇਸਾਈ ਮਿਸ਼ਨਰੀ ਵੀ ਇਹਨਾਂ ਬਾਰੇ ਅੰਗਰੇਜ਼ ਹਾਕਮਾਂ ਨੂੰ ਸੂਚਿਤ ਕਰਦੇ ਰਹਿੰਦੇ ਸਨ।

ਕੂਕਾ ਅੰਦੋਲਨ ਨਾਲ ਸੰਬੰਧਿਤ ਗੁਪਤ ਸਰਕਾਰੀ ਰੀਕਾਰਡ ਤੋਂ ਪਤਾ ਲਗਦਾ ਹੈ ਕਿ 11 ਸਤੰਬਰ 1866 ਈ.ਨੂੰ ਕਰਨਲ ਆਰ.ਜੀ . ਟਾਇਲਰ, ਕਮਿਸ਼ਨਰ ਤੇ ਸੁਪਰਡੈਂਟ ਅੰਬਾਲਾ ਨੇ ਪੰਜਾਬ ਸਰਕਾਰ ਦੇ ਸਕੱਤਰ ਨੂੰ ਇਕ ਵਿਸਥਾਰ ਪੂਰਬਕ ਪੱਤਰ ਲਿਖਿਆ ਜਿਸ ਵਿਚ ਉਸ ਨੇ ਗੁਰੂ ਰਾਮ ਸਿੰਘ ਵਲੋਂ ਚਲਾਏ ਨਾਮਧਾਰੀ ਪੰਥ ਨੂੰ 'ਸ਼ਰਾਰਤੀ ਪੰਥ' ਆਖਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ 'ਬਰਤਾਨਵੀ ਸਰਕਾਰ' ਲਈ ਬਹੁਤ ਹੀ ਖ਼ਤਰਨਾਕ ਪੁਰਸ਼ ਐਲਾਨ ਦਿਆਂ ਉਹਨਾਂ ਨੂੰ ਗ੍ਰਿਫਤਾਰ ਕਰਨ ਦੀ ਸਲਾਹ ਦਿੱਤੀ ।*4

ਅੰਗਰੇਜ਼ ਸਰਕਾਰ ਨੇ ਇਕ ਇਨਸਾਫ ਪਸੰਦ ਸਰਕਾਰ ਹੋਣ ਦਾ ਮਖੌਟਾ ਪਹਿਨਿਆ ਹੋਇਆ ਸੀ ਜਿਸ ਕਰਕੇ ਉਹ ਬਿਨਾਂ ਕਿਸੇ ਵਿਸ਼ੇਸ਼ ਕਾਰਨ ਅਤੇ ਠੋਸ ਗਵਾਹੀ ਦੇ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰ ਨਹੀਂ ਸੀ ਕਰਨਾ ਚਾਹੁੰਦੀ। ਨਾਮਧਾਰੀ ਅਹਿੰਸਾ ਦੇ ਪੁਜਾਰੀ ਸਨ ਉਹ ਬਿਨਾਂ ਕਿਸੇ ਉਕਸਾਹਟ ਤੋਂ ਆਪਣੀਆਂ ਗਤੀ ਵਿਧੀਆਂ ਵਿਚ ਰੁਝੇ ਹੋਏ ਸਨ। ਕੂਕਾ ਅੰਦੋਲਨ ਦੀ ਵੱਡੀ ਖੂਬੀ ਇਹ ਸੀ ਉਹ ਬਗੈਰ ਹਥਿਆਰਾਂ ਤੋਂ ਆਪਣੀ ਲੜਾਈ ਲੜ ਰਹੇ ਸਨ।

ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਵਿਖੇ ਨਜ਼ਰਬੰਦ ਸਨ। ਉਹਨਾਂ ਨੂੰ ਬਿਨਾ ਆਗਿਆ ਭੈਣੀ ਸਾਹਿਬ ਤੋਂ ਬਾਹਰ ਜਾਣ ਦੀ ਮਨਾਹੀ ਸੀ ਪਰੰਤੂ ਉਹਨਾਂ ਨੇ ਆਪਣੇ ਰਾਜਸੀ ਮਨੋਰਥਾਂ ਦੀ ਪ੍ਰਾਪਤੀ ਲਈ ਯਤਨ ਜਾਰੀ ਰੱਖੇ। ਉਹਨਾਂ ਨੇ ਅੰਗਰੇਜ਼ ਵਿਰੋਧੀ ਮਹਾਜ਼ ਸਥਾਪਿਤ ਕਰਨ ਲਈ ਕਸ਼ਮੀਰ , ਨੇਪਾਲ, ਅਫਗਾਨਿਸਤਾਨ ਅਤੇ ਮਧ ਏਸ਼ੀਆ ਆਦਿ ਦੇਸਾਂ ਦੀਆਂ ਸਰਕਾਰਾਂ ਨਾਲ ਆਪਣੇ ਸੰਬੰਧ ਜੋੜੇ । ਉਹਨਾਂ ਭਾਰਤ ਦੀਆਂ ਉਹਨਾਂ ਦੇਸੀ ਰਿਆਸਤਾਂ ਨਾਲ ਵੀ ਸੰਪਰਕ ਜੋੜਿਆ ਜੋ ਅੰਗਰੇਜ਼ ਸਰਕਾਰ ਦਾ ਪੱਖ ਨਹੀਂ ਸੀ ਪੂਰਦੀਆਂ। ਇਹਨਾਂ ਸਬੰਧਾਂ ਬਾਰੇ ਅੰਗਰੇਜ਼ ਹਾਕਮ ਬਹੁਤ ਚਿੰਤਤ ਹੋਏ। ਅੰਗਰੇਜ਼ਾਂ ਨੇ ਆਪਣੇ ਏਜੰਟਾਂ ਰਾਹੀਂ ਨਾਮਧਾਰੀਆਂ ਅਤੇ ਸਿੱਖਾਂ ਵਿਚਕਾਰ ਨਫਰਤ ਦੇ ਬੀਜ ਬੀਜਣ ਦੇ ਯਤਨ ਕੀਤੇ। ਉਹਨਾਂ ਹਿੰਦੂਆਂ ਨੂੰ ਇਹਨਾਂ ਦੇ ਵਿਰੁਧ

ਭੜਕਾਇਆ । ਅੰਗਰੇਜ਼ਾਂ ਦੀ ਨੀਤੀ ਮੁੱਢ ਤੋਂ ਹੀ ' ਪਾੜੋ ਤੇ ਰਾਜ ਕਰੋ ' ਦੀ ਰਹੀ ਹੈ।ਇਸ ਕਰਕੇ ਉਹ ਵਖ ਵਖ ਫਿਰਕਿਆਂ ਨੂੰ ਇਕ ਦੂਜੇ ਦੇ ਵਿਰੁਧ ਉਕਸਾਉਣ ਵਿਚ ਕੋਈ ਮੌਕਾ ਹੱਥੋਂ ਨਹੀਂ ਸੀ ਜਾਣ ਦਿੰਦੇ। ਇਸ ਮੰਤਵ ਲਈ ਉਹਨਾਂ ਨੇ ਵਖ ਵਖ ਦੇਸੀ ਰਿਆਸਤਾਂ ਵਿਚ ਛਪਦੇ ਦੇਸੀ ਭਾਸ਼ਾਵਾਂ ਦੇ ਅਖਬਾਰਾਂ ਰਾਹੀਂ ਵੀ ਕੂਕਿਆਂ ਬਾਰੇ ਝੂਠਾ ਪ੍ਰਚਾਰ ਕੀਤਾ।

ਭਾਵੇਂ ਕੂਕਾ ਲਹਿਰ ਹਥਿਆਰਬੰਦ ਲਹਿਰ ਨਹੀਂ ਸੀ ਅਤੇ ਨਾ ਹੀ ਉਹਨਾਂ ਦਾ ਟੀਚਾ ਹਥਿਆਰਬੰਦ ਕ੍ਰਾਂਤੀ ਲਿਆਉਣਾ ਸੀ ਉਹਨਾਂ ਪਾਸ ਤਾਂ ਨਾ ਮਿਲਵਰਤਣ ਅਤੇ ਬਾਈਕਾਟ ਦਾ ਅਜਿਹਾ ਹਥਿਆਰ ਸੀ ਜਿਸ ਨਾਲ ਅੰਗਰੇਜ਼ ਸਰਕਾਰ ਨੂੰ ਹੱਥਾਂ ਪੈਰਾਂ ਦੀਆਂ ਪਈਆਂ ਹੋਈਆਂ ਸਨ- ਪਿੰਡ-ਪਿੰਡ, ਸ਼ਹਿਰ ਸ਼ਹਿਰ, ਸ਼ਾਂਤਮਈ ਅੰਦੋਲਨ ਚਲ ਰਿਹਾ ਸੀ। ਕੂਕਿਆਂ ਵਲੋਂ ਚਲਾਈ ਸਮਾਜ ਸੁਧਾਰ ਦੀ ਲਹਿਰ ਦਾ ਸਿੱਟਾ ਸੀ ਕਿ ਲੱਖਾਂ ਦੀ ਗਿਣਤੀ ਵਿਚ ਪੁਰਸ਼ ਇਸਤਰੀਆਂ ਨਾਮਧਾਰੀ ਅੰਦੋਲਨ ਵਿਚ ਸ਼ਾਮਲ ਹੋ ਗਏ ਸਨ। ਉਹ ਆਪਣੇ ਗੁਰੂ ਦੇ ਬਚਨਾਂ ਦੀ ਪਾਲਣਾ ਕਰਨ ਲਈ ਹਰ ਕੁਰਬਾਨੀ ਦੇਣ ਲਈ ਤਤਪਰ ਸਨ। ਖਾਲਸਾ ਫੌਜ ਦੀ ਨੌਕਰੀ ਸਮੇਂ ਗੁਰੂ ਰਾਮ ਸਿੰਘ ਜੀ ਨੇ ਸੰਜਮ ਅਤੇ ਅਨੁਸਾਸ਼ਨ ਦੇ ਮਹੱਤਵ ਨੂੰ ਜਾਣ ਲਿਆ ਹੋਇਆ ਸੀ ਜਿਸ ਕਰਕੇ ਉਹਨਾਂ ਨੇ ਆਪਣੇ ਨੌਜਵਾਨ ਤੇ ਸਿਹਤਮੰਦ ਕੂਕਿਆਂ ਨੂੰ ਯੋਗ ਸਮੇਂ ਤੇ ਫੌਜੀ ਅਨੁਸਾਸ਼ਨ ਗ੍ਰਹਿਣ ਕਰਨ ਲਈ ਫੌਜੀ ਸਿਖਲਾਈ ਦੇ ਪ੍ਰਬੰਧ ਕੀਤੇ। ਪੰਜਾਬ ਵਿਚ ਰਾਤ ਸਮੇਂ ਇਹਨਾਂ ਨੂੰ ਕਈ ਥਾਵਾਂ ਤੇ ਲਾਠੀਆਂ ਨਾਲ ਕਵਾਇਤ (ਡਰਿਲ) ਕਰਵਾਈ ਜਾਂਦੀ ਸੀ।( ਇਸ ਗਲ ਦਾ ਜ਼ਿਕਰ ਸਰਕਾਰ ਦੀਆਂ ਗੁਪਤ ਰਿਪੋਰਟਾਂ ਵਿਚ ਮਿਲਦਾ ਹੈ।)

ਸਤਿਗੁਰੂ ਰਾਮ ਸਿੰਘ ਜੀ ਨੇ ਇਹ ਵੀ ਅਨੁਭਵ ਕਰ ਲਿਆ ਸੀ ਕਿ ਸਵੈ-ਰਖਿਆ ਲਈ ਨੌਜਵਾਨਾਂ ਨੂੰ ਹਥਿਆਰਬੰਦ ਸਿਖਲਾਈ ਦੀ ਵੀ ਲੋੜ ਹੈ। ਇਸ ਮੰਤਵ ਲਈ ਉਹਨਾਂ ਨੇ ਕਸ਼ਮੀਰ ਤੇ ਨੇਪਾਲ ਦੀਆਂ ਸਰਕਾਰਾਂ ਨਾਲ ਸੰਪਰਕ ਕੀਤਾ ਤੇ 1868 ਈ. ਵਿਚ ਰਿਆਸਤ ਕਸ਼ਮੀਰ ਵਿਚ "ਕੂਕਾ ਰਜਮੈਂਟ" ਸਥਾਪਤ ਹੋਈ। ਇਸ ਰਜਮੈਂਟ ਵਿਚ 200/250 ਕੂਕੇ ਸਨ ਜਿਨ੍ਹਾਂ ਨੂੰ ਬਾਕਾਇਦਾ ਹਥਿਆਰਬੰਦ ਸਿਖਲਾਈ ਦਿੱਤੀ ਜਾਂਦੀ ਸੀ ਪਰੰਤੂ ਬਾਅਦ ਵਿਚ ਅੰਗਰੇਜ਼ ਸਰਕਾਰ ਦੇ ਦਬਾਅ ਪੈਣ ਕਰਕੇ ਕਸ਼ਮੀਰ ਦੇ ਰਾਜੇ ਨੇ ਇਹ ਰਜਮੈਂਟ ਭੰਗ ਕਰ ਦਿੱਤੀ ਤੇ "ਕੂਕਾ ਰਜਮੈਂਟ " ਬਾਰੇ 7 ਅਕਤੂਬਰ 1871 ਨੂੰ ਗੁਜਰਾਂਵਾਲਾ ਪੁਲਿਸ ਨੇ ਇਹ ਰਿਪੋਰਟ ਭੇਜੀ:--

"1868 ਵਿਚ ਗੁਰੂ ਰਾਮ ਸਿੰਘ ਜੀ ਨੇ ਆਪਣਾ ਇਕ ਸੂਬਾ ਹੀਰਾ ਸਿੰਘ ਕਸ਼ਮੀਰ ਦੇ ਹਾਕਮ ਨੂੰ ਮਿਲਣ ਲਈ ਭੇਜਿਆ । ਕਸ਼ਮੀਰ ਦੇ ਹਾਕਮ ਨੇ ਉਸ ਨੂੰ ਕੂਕਿਆਂ ਦੀ ਇਕ ਰਜਮੈਂਟ ਤਿਆਰ ਕਰਨ ਦਾ ਹੁਕਮ ਦਿੱਤਾ ਅਤੇ ਉਸ ਨੂੰ ਕਰਨਲ ਹੁਕਮਾ ਸਿੰਘ ਦੀ ਕਮਾਣ ਹੇਠ ਇਸ ਰਜਮੈਂਟ ਦਾ ਕਮਾਂਡਰ ਨਿਯੁਕਤ

ਕਰ ਦਿੱਤਾ। ਹੀਰਾ ਸਿੰਘ ਗੁਰੂ ਰਾਮ ਸਿੰਘ ਕੋਲ ਭੈਣੀ ਸਾਹਿਬ ਆਇਆ ਤੇ ਉਹਨਾਂ ਪਾਸੋਂ 175 ਕੂਕੇ ਜੰਮੂ ਲਜਾਣ ਦੀ ਆਗਿਆ ਮੰਗੀ। ਇਹਨਾਂ ਦੀਆਂ ਦੋ ਕੰਪਨੀਆਂ ਬਣਾ ਦਿੱਤੀਆਂ ਗਈਆਂ। ਉਹਨਾਂ ਨੂੰ ਨੁਸ਼ਿਹਰਾ ਦੇ ਕਿਲੇ ਵਿਚ ਭੇਜ ਦਿੱਤਾ ਗਿਆ ਜਿੱਥੇ ਉਹ ਤਿੰਨ ਮਹੀਨੇ ਰਹੇ ਫੇਰ ਇਕ ਸਾਲ ਹੋਰ ਉਹ ਵਖ ਵਖ ਥਾਵਾਂ ਤੇ ਰਹੇ ਪਰ ਅਚਾਨਕ ਹੀ ਮਹਾਰਾਜਾ ਨੇ ਉਹਨਾਂ ਨੂੰ ਨੌਕਰੀ ਤੋਂ ਹਟਾ ਦਿੱਤਾ ਕਿਉਂਕਿ ਅੰਗਰੇਜ਼ ਸਰਕਾਰ ਕੂਕਿਆਂ ਨੂੰ ਆਪਣਾ ਵੈਰੀ ਸਮਝਦੀ ਸੀ।" *5

ਏਸ 'ਕੂਕਾ ਰਜਮੈਂਟ ' ਦਾ ਇਤਿਹਾਸਕ ਮਹੱਤਵ ਹੈ ਕਿਉਂਕਿ ਇਹ ਵੀ ਇਕ ਅਧਾਰ ਸੀ ਜਿਸ ਦੇ ਆਧਾਰ ਤੇ ਅੰਗਰੇਜ਼ਾਂ ਨੇ ਗੁਰੂ ਰਾਮ ਸਿੰਘ ਜੀ ਨੂੰ ਦੇਸ ਨਿਕਾਲਾ ਦੇਣ ਦਾ ਬਹਾਨਾ ਬਣਾਇਆ ।

ਸੂਬਾ ਹੀਰਾ ਸਿੰਘ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਨੇ ਨੇਪਾਲ ਦੇ ਹਾਕਮ ਨਾਲ ਵੀ ਸੰਪਰਕ ਕੀਤਾ ਜੰਗ ਬਹਾਦਰ ਰਾਣਾ ਨੇ ਸਤਿਗੁਰੂ ਰਾਮ ਸਿੰਘ ਨੂੰ ਮਿਲਣ ਦੀ ਇੱਛਾ ਜ਼ਾਹਰ ਕੀਤੀ ਤੇ ਇਹਨਾਂ ਲਈ ਖੂਬਸੂਰਤ ਤੋਹਫੇ ਭੇਜੇ ਜਿਨ੍ਹਾਂ ਵਿਚ 500 ਰੁਪਏ , ਤਿਬਤੀ ਘੋੜੀ, ਬੇਸ਼ਕੀਮਤ ਸ਼ਾਲ, ਕਸਤੂਰੀ ਦੀ ਨਾਪਿਆਂ ਦੀ ਮਾਲਾ ਅਤੇ ਦੋ ਖੋਖਰੀਆਂ ਸ਼ਾਮਲ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਵੀ ਦੋ ਪੰਜਾਬੀ ਮੱਝਾਂ ਤੇ ਇਕ ਖੱਚਰ ਸਾਹਿਬ ਸਿੰਘ ਤੇ ਕਾਹਨ ਸਿੰਘ ਰਾਹੀਂ ਨੇਪਾਲ ਦੇ ਹਾਕਮ ਨੂੰ ਤੋਹਫੇ ਦੇ ਵਟਾਂਦਰੇ ਵਜੋਂ ਭੇਜੀ। ਇਸੇ ਤਰ੍ਹਾਂ ਸੂਬਾ ਗੁਰਚਰਨ ਸਿੰਘ ਰਾਹੀਂ ਅਫਗਾਨਿਸਤਾਨ ਅਤੇ ਮਧ ਏਸ਼ੀਆ ਦੀਆਂ ਸਰਕਾਰਾਂ ਨਾਲ ਸੰਪਰਕ ਸਥਾਪਤ ਕੀਤੇ ਗਏ ਤਾ ਜੋ ਬਰਤਾਨਵੀ ਸਰਕਾਰ ਦਾ ਟਾਕਰਾ ਯੋਜਨਾਬਧ ਤਰੀਕੇ ਨਾਲ ਕੀਤਾ ਜਾ ਸਕੇ।

ਸਤਿਗੁਰੂ ਰਾਮ ਸਿੰਘ ਭਾਰਤ ਨੂੰ ਅਜ਼ਾਦ ਕਰਵਾਉਣ ਲਈ ਕਈ ਇਕ ਯੋਜਨਾਵਾਂ ਬਣਾ ਰਹੇ ਸਨ ਕਿ ਪੰਜਾਬ ਵਿਚ ਗਊਕੁਸ਼ੀ ਵਿਰੁਧ ਹਿੰਸਕ ਲਹਿਰ ਚੱਲੀ ਜਿਸ ਨੇ ਸੁਤੰਤਰਤਾ ਸੰਗਰਾਮ ਨੂੰ ਅਜਿਹਾ ਮੋੜ ਦਿੱਤਾ ਕਿ ਅੰਗਰੇਜ਼ ਹਾਕਮਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰ ਕਰਕੇ ਜਲਾਤਵਤਨ ਕਰਨ ਦਾ ਬਹਾਨਾ ਲਭ ਲਿਆ।

# ਅੰਮ੍ਰਿਤਸਰ ਤੇ ਰਾਏਕੋਟ ਦੇ ਹੱਤਿਆ ਕਾਂਡ

ਪੰਜਾਬੀਆਂ ਦੀ ਸਮਾਜਕ, ਧਾਰਮਕ ਤੇ ਸਭਿਆਚਾਰਕ ਜਿੰਦਗੀ ਵਿਚ ਗਊ ਦਾ ਵਿਸ਼ੇਸ਼ ਮਹੱਤਵ ਰਿਹਾ ਹੈ। ਪੰਜਾਬ ਦੇ ਲੋਕਾਂ ਤੇ ਸਨਾਤਨੀ ਬ੍ਰਾਹਮਣਾਂ ਦਾ ਬਹੁਤ ਪ੍ਰਭਾਵ ਸੀ ਜੋ ਆਦਿ ਕਾਲ ਤੋਂ ਹੀ ਗਊ ਦੀ ਪੂਜਾ ਕਰਦੇ ਆਏ ਹਨ। ਪੰਜਾਬੀਆਂ ਦਾ ਮੁਖ ਧੰਦਾ ਖੇਤੀ ਬਾੜੀ ਹੋਣ ਕਰਕੇ ਗਊ ਦੇ ਜਾਏ ਬਲਦ ਕਿਸਾਨ ਦੇ ਖੇਤੀ ਬਾੜੀ ਨਾਲ ਸਬੰਧਿਤ ਕੰਮਾਂਕਾਰਾਂ ਲਈ ਵਿਸ਼ੇਸ਼ ਮਦਦਗਾਰ ਰਹੇ ਹਨ ਜਿਸ ਕਰਕੇ ਉਹਨਾਂ ਦੀ ਆਰਥਕ ਖ਼ੁਸ਼ਹਾਲੀ ਲਈ ਵੀ ਗਊ ਦਾ ਵਿਸ਼ੇਸ਼ ਯੋਗਦਾਨ ਸੀ। ਪੰਜਾਬ ਦੇ ਹਿੰਦੂ-ਸਿੱਖ ਗਊ ਨੂੰ ਗਊਮਾਤਾ ਦਾ ਦਰਜਾ ਦੇ ਕੇ ਸਤਿਕਾਰਦੇ ਰਹੇ ਹਨ। ਇਸੇ ਕਰਕੇ ਗਊ ਦੀ ਰੱਖਿਆ ਕਰਨਾ ਉਹਨਾਂ ਦਾ ਪ੍ਰਮੁੱਖ ਧਾਰਮਕ ਫਰਜ਼ ਰਿਹਾ ਹੈ।

ਮਹਾਰਾਜਾ ਰਣਜੀਤ ਸਿੰਘ ਪੰਜਾਬੀਆਂ ਦਾ ਹਰਮਨ ਪਿਆਰਾ ਮਹਾਰਾਜਾ ਸੀ। ਉਸ ਨੇ ਹਿੰਦੂ ਸਿੱਖਾਂ ਦੀਆਂ ਧਾਰਮਕ ਭਾਵਨਾਵਾਂ ਦਾ ਸਤਿਕਾਰ ਕਰਦੇ ਹੋਏ ਆਪਣੇ ਰਾਜ ਦੀ ਸੀਮਾ ਵਿਚ ਗਊ ਕੁਸ਼ੀ ਦੀ ਮਨਾਹੀ ਕੀਤੀ ਹੋਈ ਸੀ। ਉਹਨਾਂ ਦੀ ਫੌਜ ਵਿਚ ਭਰਤੀ ਹੋਇਆ ਕੋਈ ਵੀ ਵਿਦੇਸ਼ੀ ਅਧਿਕਾਰੀ ਗਊ ਮਾਸ ਦੀ ਵਰਤੋਂ ਨਹੀਂ ਸੀ ਕਰ ਸਕਦਾ।

ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟਣ ਦੀ ਦੇਰ ਸੀ ਕਿ ਦਸਾਂ ਵਰ੍ਹਿਆਂ ਦੇ ਅੰਦਰ ਅੰਦਰ ਹੀ ਖਾਲਸਾ ਰਾਜ ਸਮਾਪਤ ਹੋ ਗਿਆ। ਅੰਗਰੇਜ਼ ਹਾਕਮਾਂ ਨੇ ਮਾਰਚ 1849 ਦੇ ਅਖੀਰ ਵਿਚ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰਕੇ ਪੰਜਾਬੀਆਂ ਨੂੰ ਆਪਣਾ ਗ਼ੁਲਾਮ ਬਣਾ ਲਿਆ। ਉਹ ਪੰਜਾਬ ਵਿਚ ਪੱਕੇ ਤੌਰ ਤੇ ਆਪਣਾ ਰਾਜ ਸਥਾਪਿਤ ਕਰਨਾ ਚਾਹੁੰਦੇ ਸਨ। ਇਸ ਮੰਤਵ ਲਈ ਉਹਨਾਂ ਨੇ ਪੰਜਾਬ ਦੇ ਵਸਨੀਕਾਂ ਵਿਚ ਫੁਟ ਪਾਉਣ ਲਈ ਆਪਣੀ ਕੁਟਲ ਨੀਤੀ ਅਨੁਸਾਰ ਚਾਲਾਂ ਚਲਣੀਆਂ ਸ਼ੁਰੂ ਕਰ ਦਿੱਤੀਆਂ । ਉਹ ਇਹ ਨਹੀਂ ਸੀ ਚਾਹੁੰਦੇ ਕਿ ਪੰਜਾਬ ਵਿਚ ਹਿੰਦੂ -ਸਿਖ ਤੇ ਮੁਸਲਮਾਨ ਰਲ ਮਿਲ ਕੇ ਰਹਿਣ। ਉਹ ਪੰਜਾਬੀਆਂ ਦੀ ਇਕ ਮੁਠ ਸ਼ਕਤੀ ਤੋਂ ਘਬਰਾਉਂਦੇ ਸਨ। ਉਹਨਾਂ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਨੁਸਾਰ ਪੰਜਾਬੀਆਂ ਨੂੰ ਵਖ ਵਖ ਫਿਰਕਿਆਂ ਵਿਚ ਵੰਡਣ ਲਈ ਉਹਨਾਂ ਦੀਆਂ ਧਾਰਮਕ ਭਾਵਨਾਵਾਂ ਨੂੰ ਭੜਕਾਉਣਾ ਸ਼ੁਰੂ ਕਰ ਦਿੱਤਾ। ਇਸ ਮੰਤਵ ਲਈ ਅੰਗਰੇਜ਼ ਹਾਕਮਾਂ ਨੇ ਪਹਿਲਾ ਕਦਮ ਇਹ ਚੁੱਕਿਆ ਉਹਨਾਂ ਨੇ ਪੰਜਾਬ ਵਿਚ ਗਊ ਕੁਸ਼ੀ ( ਗਊਆਂ ਨੂੰ ਕਤਲ ਕਰਨ ) ਦੀ ਆਗਿਆ ਦੇ ਦਿੱਤੀ। ਅੰਗਰੇਜ਼ ਪੰਜਾਬੀਆਂ ਨੂੰ ਇਹ ਦਸਣਾ ਚਾਹੁੰਦੇ ਸਨ ਕਿ ਉਹ ਉਹਨਾਂ ਦੇ ਹਾਕਮ ਹਨ ਜਿਸ ਤਰ੍ਹਾਂ ਚਾਹੁਣ ਐਲਾਨ ਕਰ ਸਕਦੇ ਹਨ ਦੂਜੇ ਉਹ ਮੁਸਲਮਾਨਾਂ ਤੇ ਹਿੰਦੂ-



ਸਿੱਖਾਂ ਨੂੰ ਆਪਸ ਵਿਚ ਲੜਾਉਣਾ ਚਾਹੁੰਦੇ ਸਨ। ਪੰਜਾਬ ਦੇ ਗਵਰਨਰ ਜਨਰਲ ਨੇ 5 ਮਈ 1849 ਨੂੰ ਐਲਾਨ ਕੀਤਾ, " ਅਜ ਤੋਂ ਕਿਸੇ ਨੂੰ ਵੀ ਆਪਣੇ ਕੰਮਾਂ ਰਾਹੀਂ ਆਪਣੇ ਗੁਆਂਢੀਆਂ ਦੇ ਰਸਮੋ ਰਿਵਾਜਾਂ ਵਿਚ ਦਖਲ ਦੇਣ ਦੀ ਆਗਿਆ ਨਹੀਂ ਹੋਵੇਗੀ।" *6

ਇਸ ਐਲਾਨ ਮਗਰੋਂ ਪੰਜਾਬ ਦੇ ਵਖ ਵਖ ਸ਼ਹਿਰਾਂ ਵਿਚ ਬੁਚੜਖਾਨੇ (ਪਸ਼ੂਆਂ ਨੂੰ ਕਤਲ ਕਰਨ ਦੀ ਥਾਂ) ਖੁਲ੍ਹਣੇ ਸ਼ੁਰੂ ਹੋ ਗਏ। ਇਸ ਧੰਦੇ ਨੂੰ ਚਲਾਉਣ ਵਾਲੇ ਮੁਸਲਮਾਨ ਸਨ ਪਰੰਤੂ ਪੰਜਾਬ ਦੇ ਮੁਸਲਮਾਨ ਆਮ ਕਰਕੇ ਗਊ ਮਾਸ ਦੀ ਵਰਤੋਂ ਨਹੀਂ ਸੀ ਕਰਦੇ। ਅੰਗਰਜ਼ਾਂ ਨੇ ਮੁਸਲਮਾਨ ਫਿਰਕੇ ਦੇ ਲੋਕਾਂ ਨੂੰ ਆਪਣਾ ਹਿਤੈਸ਼ੀ ਬਣਾਉਣ ਲਈ ਗਊ ਕੁਸ਼ੀ ਦੇ ਹੱਕ ਵਿਚ ਪਰਚਾਰ ਕੀਤਾ। ਸਭ ਤੋਂ ਪਹਿਲਾਂ ਅੰਗਰੇਜ਼ ਸਰਕਾਰ ਦੀ ਆਗਿਆ ਨਾਲ ਗੁਰੂ ਕੀ ਨਗਰੀ ਅੰਮ੍ਰਿਤਸਰ ਵਿਖੇ ਲਾਹੌਰੀ ਦਰਵਾਜ਼ੇ ਤੋਂ ਬਾਹਰ ਇਕ ਬੁਚੜਖਾਨਾ ਖੋਹਲਿਆ ਗਿਆ। ਇਹ ਹਿੰਦੂ- ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪੁਚਾਉਣ ਲਈ , ਅੰਗਰੇਜ਼ਾਂ ਵਲੋਂ ਚਲਾਕੀ ਭਰਿਆ ਇਕ ਘਿਣਾਉਣਾ ਕਦਮ ਸੀ। ਹਿੰਦੂ- ਸਿੱਖਾਂ ਨੇ ਗਊ ਹੱਤਿਆ ਵਿਰੁੱਧ ਰੋਸ ਪ੍ਰਗਟ ਕਰਨ ਲਈ ਅੰਦੋਲਨ ਸ਼ੁਰੂ ਕਰ ਦਿੱਤਾ, ਹੜਤਾਲਾਂ ਕੀਤੀਆਂ, ਜਲਸੇ ਕੀਤੇ ਤੇ ਜਲੂਸ ਕੱਢੇ ਪਰੰਤੂ ਅੰਗਰੇਜ਼ਾਂ ਨੇ ਬੁਚੜਖਾਨੇ ਬੰਦ ਕਰਨ ਦੀ ਬਜਾਏ ਮੁਸਲਮਾਨਾਂ ਨੂੰ ਅੰਦਰਖਾਤੇ ਹਿੰਦੂ ਸਿੱਖਾਂ ਵਿਰੁਧ ਲਾਮਬੰਦ ਹੋਣ ਲਈ ਉਕਸਾਇਆ । ਨਫਰਤ ਦੇ ਬੀਜ ਬੀਜੇ ਗਏ, ਅੰਮ੍ਰਿਤਸਰ ਵਿਚ ਦੋਹਾਂ ਫਿਰਕਿਆਂ ਵਿਚਕਾਰ ਦੰਗੇ-ਫਸਾਦ ਵੀ ਹੋਏ।

ਗਊ ਹੱਤਿਆ ਵਿਰੁਧ ਸਾਰੇ ਪੰਜਾਬ ਵਿਚ ਰੋਸ ਦੀ ਲਹਿਰ ਚਲ ਪਈ। ਇਹ ਉਹ ਸਮਾਂ ਸੀ ਜਦੋਂ ਅੰਗਰੇਜ਼ਾਂ ਨੇ ਸਤਿਗੁਰੂ ਰਾਮ ਸਿੰਘ ਜੀ, ਵਿਰੁੱਧ ਲਾਈਆਂ ਪਾਬੰਦੀਆਂ ਖਤਮ ਕਰ ਦਿੱਤੀਆਂ ਸਨ। ਕੂਕਾ ਲਹਿਰ ਵਿਚ ਨਵਾਂ ਜ਼ੋਸ ਤੇ ਉਤਸ਼ਾਹ ਸੀ ਤੇ ਨਾਮਧਾਰੀ ਪਿੰਡ ਪਿੰਡ, ਸ਼ਹਿਰ ਸ਼ਹਿਰ ਅੰਗਰੇਜ਼ ਸਾਮਰਾਜ ਵਿਰੁਧ ਪਰਚਾਰ ਕਰ ਰਹੇ ਸਨ ਤੇ ਭਾਰਤ ਨੂੰ ਗ਼ੁਲਾਮੀ ਦੀਆਂ ਜੰਜੀਰਾਂ ਤੋਂ ਮੁਕਤ ਕਰਾਉਣ ਲਈ ਯਤਨਸ਼ੀਲ ਸਨ। ਨਾਮਧਾਰੀ ਗਊ ਹੱਤਿਆ ਦੇ ਵਿਰੁਧ ਸਨ। ਗੁਰੂ ਕੀ ਨਗਰੀ ਅੰਮ੍ਰਿਤਸਰ ਦੇ ਖੁੱਲੇ ਬਾਜ਼ਾਰਾਂ ਵਿਚ ਗਊ ਦੇ ਮਾਸ ਦੀ ਵਿਕਰੀ ਦੀਆਂ ਖ਼ਬਰਾਂ ਨੇ ਕੂਕਿਆਂ ਦਾ ਖੂਨ ਖੌਲਣ ਲਾ ਦਿੱਤਾ। ਬੁਚੜਖਾਨੇ ਬੰਦ ਕਰਾਵਾਉਣ ਲਈ ਅਨੇਕਾਂ ਮਰਜੀਵੜੇ ਕੂਕੇ ਆਪਣੀ ਜਾਨ ਤਲੀ ਤੇ ਧਰ ਕੇ ਮੈਦਾਨ ਵਿਚ ਨਿੱਤਰ ਆਏ। ਸਤਿਗੁਰੂ ਰਾਮ ਸਿੰਘ ਜੀ ਇਹ ਨਹੀਂ ਸੀ ਚਾਹੁੰਦੇ ਕਿ ਗਊ ਕੁਸ਼ੀ ਵਿਰੋਧੀ ਲਹਿਰ ਕਿਸੇ ਵੀ ਕਿਸਮ ਦਾ ਹਿੰਸਕ ਰੂਪ ਧਾਰੇ ਪਰੰਤੂ ਕੂਕੇ ਐਨੇ ਜੋਸ਼ ਵਿਚ ਸਨ ਕਿ ਉਹਨਾਂ ਨੇ ਪੰਜਾਬ ਦੇ ਸ਼ਹਿਰਾਂ ਦੇ ਬੁਚੜਖਾਨੇ ਜ਼ਬਰਦਸਤੀ ਬੰਦ ਕਰਵਾਉਣ ਲਈ ਸਿੱਧੀ ਹਥਿਆਰ ਬੰਦ ਕਾਰਵਾਈ ਸ਼ੁਰੂ ਕਰ ਦਿੱਤੀ। ਇਸ ਮੰਤਵ ਲਈ ਅੰਮ੍ਰਿਤਸਰ ਦੇ ਕੁਝ ਕੂਕ ਇਕੱਠੇ ਹੋਏ। ਇਸ ਬਾਰੇ ਅੰਗਰੇਜ਼ ਹਾਕਮਾਂ ਨੂੰ ਕੋਈ ਖ਼ਬਰ ਨਹੀਂ ਸੀ। 14 ਜੂਨ 1871 ਦੀ ਰਾਤ ਨੂੰ 7, 8 ਕੂਕਿਆਂ ਦੇ ਜਥੇ ਨੇ ਅੰਮ੍ਰਿਤਸਰ ਦੇ ਬਾਹਰ ਸਥਿਤ ਬੁਚੜਖਾਨੇ ਤੇ ਹੱਥਿਆਰਾਂ ਨਾਲ ਹਮਲਾ ਕਰ ਦਿੱਤਾ। ਇਸ ਹਮਲੇ ਵਿਚ 4 ਬੁਚੜ ( ਪਸ਼ੂਆਂ ਨੂੰ ਕਤਲ ਕਰਨ ਵਾਲੇ ) ਮਾਰੇ ਗਏ ਤੇ ਤਿੰਨ ਚਾਰ ਸਖਤ ਫੱਟੜ ਹੋ ਗਏ। ਕੂਕੇ ਗਊਆਂ ਦੇ ਰੱਸੇ ਖੋਹਲਣ

ਮਗਰੋਂ ਰਾਤ ਦੇ ਹਨ੍ਹੇਰੇ ਵਿਚ ਅਲੋਪ ਹੋ ਗਏ। ਨਾ ਕਿਸੇ ਉਹਨਾਂ ਦਾ ਪਿੱਛਾ ਕੀਤਾ ਤੇ ਨਾ ਹੀ ਕੋਈ ਉਹਨਾਂ ਦੀ ਪਛਾਣ ਕਰ ਸਕਿਆ।

ਬੁਚੜਾਂ ਦੇ ਕਤਲਾਂ ਅਤੇ ਬੁਚੜਖਾਨੇ ਤੇ ਹਥਿਆਰਬੰਦ ਹਮਲੇ ਨੇ ਅੰਮ੍ਰਿਤਸਰ ਦੇ ਅੰਗਰੇਜ਼ ਅਧਿਕਾਰੀਆਂ ਨੂੰ ਆਚੰਭਿਤ ਕਰ ਦਿੱਤਾ। ਇਹ ਹਮਲਾ ਅੰਗਰੇਜ਼ ਸਾਮਰਾਜ ਤੇ ਸਰਕਾਰ ਲਈ ਇਕ ਵੰਗਾਰ ਸੀ। ਪੁਲਿਸ ਇਕ ਦਮ ਹਰਕਤ ਵਿਚ ਆ ਗਈ। ਸ਼ਹਿਰ ਵਿਚ ਛਾਪੇ ਮਾਰਕੇ ਪੁਲਿਸ ਨੇ ਕਈ ਸ਼ੱਕੀ ਨਿਹੰਗ ਤੇ ਹਿੰਦੂ ਹਰਾਸਤ ਵਿਚ ਲੈ ਲਏ। ਜਿੰਨੇ ਵੀ ਪੁਲਿਸ ਨੇ ਸ਼ੱਕੀ ਅਪਰਾਧੀ ਫੜੇ ਉਹ ਸਾਰੇ ਨਿਰਦੋਸ਼ ਸਨ ਪਰੰਤੂ ਪੁਲਿਸ ਨੇ ਉਹਨਾਂ ਨੂੰ ਐਨੇ ਤਸੀਹੇ ਦਿੱਤੇ ਤੇ ਮਾਰ ਕੁਟ ਕੀਤੀ ਕਿ ਉਹਨਾਂ ਨੇ ਨਿਰਦੋਸ਼ ਹੁੰਦੇ ਹੋਏ ਵੀ ਦੋਸ਼ ਮਨ ਲਿਆ। ਅਦਾਲਤ ਨੇ ਨਿਰਦੋਸ਼ ਦੋਸ਼ੀਆਂ ਨੂੰ ਫਾਂਸੀ ਦਾ ਹੁਕਮ ਸੁਣਾ ਦਿੱਤਾ।

ਕੁਝ ਦਿਨਾਂ ਮਗਰੋਂ ਇਸ ਕਾਂਡ ਨੂੰ ਕਰਨ ਵਾਲੇ ਕੂਕੇ ਫਿਰਦੇ ਫਰਾਉਂਦੇ ਭੈਣੀ ਸਾਹਿਬ ਆ ਗਏ। ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਅੱਗੇ ਪੇਸ਼ ਹੋ ਕੇ ਸੱਚੋ-ਸੱਚ ਦੱਸ ਦਿੱਤਾ। ਸਤਿਗੁਰੂਾਂ ਨੇ ਉਹਨਾਂ ਦੀ ਸਾਰੀ ਗਲਬਾਤ ਸੁਣਕੇ ਕਿਹਾ,"ਤੁਹਾਡੇ ਕਰਕੇ ਨਿਰਦੋਸ਼ਾਂ ਨੂੰ ਸਜ਼ਾ ਮਿਲ ਰਹੀ ਹੈ। ਕਰੇ ਕੋਈ ਤੇ ਭਰੇ ਕੋਈ ਇਹ ਬਹੁਤ ਵੱਡਾ ਗੁਨਾਹ ਹੈ। ਜਾਓ ਆਪਣੇ ਆਪ ਨੂੰ ਅਦਾਲਤ ਵਿਚ ਪੇਸ਼ ਕਰੋ ਤੇ ਨਿਰਦੋਸ਼ਾਂ ਨੂੰ ਫਾਂਸੀ ਦੇ ਫੰਦੇ ਤੋਂ ਮੁਕਤ ਕਰਵਾਓ।" *7

ਇਹ ਕੂਕੇ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਮੰਨ ਕੇ ਅੰਮ੍ਰਿਤਸਰ ਦੀ ਪੁਲਿਸ ਕੋਲ ਆਤਮ ਸਮਰਪਣ ਲਈ ਜਾ ਪੇਸ਼ ਹੋਏ ਤੇ ਅਦਾਲਤ ਵਿਚ ਆਪਣਾ ਦੋਸ਼ ਮੰਨ ਲਿਆ। ਅਦਾਲਤ ਨੇ ਨਿਰਦੋਸ਼ਾਂ ਨੂੰ ਛੱਡ ਦਿੱਤਾ। ਇਹਨਾਂ ਬਹਾਦਰ ਕੂਕਿਆਂ ਦੇ ਪੇਸ਼ ਹੋਣ ਨਾਲ ਅੰਗਰੇਜ਼ਾਂ ਦੇ ਇਨਸਾਫ ਦਾ ਪਰਦਾ ਫਾਸ਼ ਹੋ ਗਿਆ---- ਉਹ ਤਾਂ ਨਿਰਦੋਸ਼ਾਂ ਨੂੰ ਫਾਂਸੀ ਦੇਣ ਲੱਗੇ ਸਨ।

ਅੰਗਰੇਜ਼ ਹਾਕਮ ਆਮ ਜਨਤਾ ਵਿਚ ਦਹਿਸ਼ਤ ਫੈਲਾਉਣਾ ਚਾਹੁੰਦੇ ਸਨ ਇਸ ਲਈ ਉਹਨਾਂ ਨੇ 4 ਦੋਸ਼ੀਆਂ ਨੂੰ ਮੌਤ ਦੀ ਸਜ਼ਾ ਅਤੇ 3 ਨੂੰ ਉਮਰ ਕੈਦ ਦੀ ਸਜ਼ਾ 31 ਅਗਸਤ 1871 ਨੂੰ ਸੁਣਾ ਦਿੱਤੀ ਤੇ 15 ਸਤੰਬਰ 1871 ਨੂੰ ਇਹ ਮਰਜੀਵੜੇ ਦਰਬਾਰ ਸਾਹਿਬ ਦੇ ਸਰੋਵਰ ਵਿਚੋਂ ਇਨਸ਼ਾਨ ਕਰਨ ਉਪਰੰਤ ਕੀਰਤਨ ਕਰਦੇ ਹੋਏ ਅਜਨਾਲਾ ਰੋੜ ਤੇ ਬੋਹੜ ਦੇ ਰੁੱਖ ਕੋਲ ਪੁੱਜੇ ਜਿੱਥੇ ਉਹਨਾਂ ਨੂੰ ਆਮ ਜਨਤਾ ਸਾਹਮਣੇ ਫਾਂਸੀ ਦਿੱਤੀ ਜਾਣੀ ਸੀ। ਉਹਨਾਂ ਹਸਦਿਆ ਹਸਦਿਆ ਖੁੱਲ੍ਹੇ ਮੂੰਹ ਆਪਣੇ ਹੱਥੀਂ ਫਾਂਸੀ ਦੇ ਰੱਸੇ ਆਪਣੇ ਗਲਾਂ ਵਿਚ ਪਾਏ ਅਤੇ ਖ਼ੁਸ਼ੀ ਖ਼ੁਸ਼ੀ ਸ਼ਹੀਦ ਹੋ ਗਏ। ਆਪਣਾ ਅਪਰਾਧ ਕਬੂਲ ਕਰਕੇ ਨਿਰਦੋਸ਼ਾਂ ਨੂੰ ਛੁਡਾਉਣ ਵਾਲੇ ਇਹਨਾਂ ਬਹਾਦਰ ਕੂਕਿਆਂ ਦੀ ਬਹਾਦਰੀ ਦੇ ਕਿੱਸੇ ਅੰਮ੍ਰਿਤਸਰ ਦੇ ਘਰ ਘਰ ਦੀ ਚਰਚਾ ਬਣ ਗਏ।



ਅੰਮ੍ਰਿਤਸਰ ਹੱਤਿਆਂ ਕਾਂਡ ਨੂੰ ਵਾਪਰਿਆ ਮਸਾਂ ਮਹੀਨਾ ਹੀ ਬੀਤਿਆ ਸੀ ਕਿ ਲੁਧਿਆਣੇ ਜ਼ਿਲ੍ਹੇ ਦੇ ਕਸਬਾ ਰਾਏਕੋਟ ਵਿਚ 15 ਜੁਲਾਈ 1871 ਦੀ ਅੱਧੀ ਰਾਤ ਨੂੰ ਹੱਥਿਆਰਬੰਦ ਕੂਕਾ ਜੱਥੇ ਨੇ ਬੁਚੜਖਾਨੇ ਤੇ ਹਮਲਾ ਕਰ ਦਿੱਤਾ। ਇਸ ਹਮਲੇ ਵਿਚ 2 ਜਣੇ ਮਾਰੇ ਗਏ ਤੇ 7 ਸਖਤ ਫੱਟੜ ਹੋਏ। ਕੂਕੇ ਆਪਣੀ ਕਾਰਵਾਈ ਕਰਕੇ ਹਨ੍ਹੇਰੇ ਦੀ ਬੁੱਕਲ ਵਿਚ ਗੁਆਚ ਗਏ। ਕਿਸੇ ਨੇ ਵੀ ਉਹਨਾਂ ਦਾ ਪਿੱਛਾ ਨਾ ਕੀਤਾ।

ਅਗਲੀ ਭਲਕ 16 ਜੁਲਾਈ ਨੂੰ ਸਵੇਰੇ 10 ਵਜੇ ਦੇ ਕਰੀਬ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੂੰ ਇਸ ਹਮਲੇ ਬਾਰੇ ਸੂਚਨਾ ਮਿਲੀ ਉਹ ਉਸੇ ਵੇਲੇ ਜ਼ਿਲ੍ਹਾ ਸੁਪਰਡੈਂਟ ਪੁਲਿਸ ਨੂੰ ਨਾਲ ਲੈ ਕੇ ਰਾਏਕੋਟ ਲਈ ਚਲ ਪਿਆ।

ਇਕ ਮਹੀਨੇ ਦੇ ਵਿਚ ਵਿਚ ਅੰਮ੍ਰਿਤਸਰ ਤੇ ਰਾਏਕੋਟ ਦੇ ਬੁਚੜਖਾਨਿਆਂ ਤੇ ਹੋਏ ਹਮਲਿਆਂ ਨੇ ਅੰਗਰੇਜ਼ ਹਾਕਮਾਂ ਦੀ ਨੀਂਦ ਉਡਾ ਦਿੱਤੀ। ਉਹ ਮੁਜਰਮਾਂ ਨੂੰ ਤੁਰੰਤ ਫੜਕੇ ਸਖਤ ਸਜ਼ਾਵਾਂ ਦੇਣੀਆਂ ਚਾਹੁੰਦੇ ਸਨ ਤਾਂ ਜੋ ਪੰਜਾਬੀਆਂ ਤੇ ਸਰਕਾਰੀ ਦਬਦਬਾ ਬਣਿਆ ਰਹੇ।

ਰਾਏਕੋਟ ਹੱਤਿਆ ਕਾਂਡੇ ਦੇ ਹਤਿਆਰੇ ਰਿਆਸਤ ਪਟਿਆਲਾ ਅਤੇ ਨਾਭਾ ਦੇ ਪਿੰਡਾਂ ਵਿਚ ਜਾ ਛੁਪੇ ਸਨ। ਪੁਲਿਸ ਨੇ ਪੈੜੂਆਂ ( ਉਹ ਖੋਜੀ ਜੋ ਪੈਰਾਂ ਦੇ ਨਿਸ਼ਾਨਾਂ ਦੀ ਪਛਾਣ ਨਾਲ ਦੋਸ਼ੀਆਂ ਨੂੰ ਪਕੜਾਉਂਦੇ ਹਨ) ਦੀ ਮਦਦ ਨਾਲ ਦੋਸ਼ੀਆਂ ਦੇ ਖੁਰੇ ਖੋਜ ਲਏ। ਪੰਜਾਬ ਸਰਕਾਰ ਨੇ ਰਿਆਸਤ ਪਟਿਆਲਾ ਦੇ ਮਹਾਰਾਜਾ ਮਹਿੰਦਰ ਸਿੰਘ ਨੂੰ ਤਾਰ ਭੇਜੀ, " ਰਾਏਕੋਟ ਦੇ ਕਾਤਲਾਂ ਦੇ ਖੁਰੇ ਪਿੰਡ ਛੀਨੀਵਾਲ ਰਿਆਸਤ ਪਟਿਆਲਾ ਵਿਚ ਪਹੁੰਚ ਗਏ ਹਨ। ਇਸ ਲਈ ਲੈਫਟੀਨੈਂਟ ਗਵਰਨਰ ਸਾਹਿਬ ਆਪ ਨੂੰ ਕਹਿੰਦੇ ਹਨ ਕਿ ਆਪ ਇਹਨਾਂ ਦੋਸ਼ੀਆਂ ਨੂੰ ਗ੍ਰਿਫਤਾਰ ਕਰਵਾਉਣ ਲਈ ਹਰ ਪ੍ਰਕਾਰ ਦੀ ਸਹਾਇਤਾ ਕਰੋ।"

ਰਿਆਸਤ ਪਟਿਆਲਾ ਅਤੇ ਨਾਭਾ ਦੇ ਹਾਕਮਾਂ ਦੀਆਂ ਸਿਰਤੋੜ ਕੋਸ਼ਿਸ਼ਾਂ ਨਾਲ ਇਸ ਕਾਂਡ ਦੇ 7 ਕੂਕੇ ਫੜ ਲਏ ਗਏ ਜਿਨ੍ਹਾਂ ਨੂੰ ਅੰਗਰੇਜ਼ ਹਾਕਮਾਂ ਨੇ 21 ਜੁਲਾਈ 1871 ਨੂੰ ਬੱਸੀਆਂ ਦੇ ਮੈਜਿਸਟਰੇਟ ਦੀ ਅਦਾਲਤ ਵਿਚ ਪੇਸ਼ ਕਰ ਦਿੱਤਾ। 24 ਜੁਲਾਈ 1871 ਨੂੰ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਨੇ ਬੱਸੀਆਂ ਤੋਂ ਪੰਜਾਬ ਸਰਕਾਰ ਨੂੰ ਰਿਪੋਰਟ ਭੇਜੀ, " ਸਤ ਫੜੇ ਕੂਕਿਆਂ ਵਿਚੋਂ 4 ਬਿਨਾਂ ਸ਼ੱਕ ਕਤਲਾਂ ਦੇ ਦੋਸ਼ੀ ਹਨ। ਦਲ ਸਿੰਘ ਵਾਅਦਾ ਮੁਆਫ ਗਵਾਹ ਬਣ ਗਿਆ ਹੈ। ਉਸ ਨੇ ਦੁਖੀ ਹਿਰਦੇ ਨਾਲ ਕਤਲਾਂ ਦਾ ਵਿਸਥਾਰ ਦੱਸਿਆ ਹੈ।"

ਇਸ ਹੱਤਿਆ ਕਾਂਡ ਦੀ ਤਫਤੀਸ਼ ਸਮੇਂ ਕਈ ਸਰਕਾਰੀ ਗਵਾਹਾਂ ਨੇ ਬਿਆਨ ਦਿੱਤੇ ਸਨ ਕਿ ਬੁਚੜਾਂ ਦੇ ਕਤਲਾਂ ਪਿੱਛੇ ਸਤਿਗੁਰੂ ਰਾਮ ਸਿੰਘ ਦਾ ਹੱਥ ਹੈ। ਉਹਨਾਂ ਨੇ ਆਪਣੇ ਕੂਕਿਆਂ ਨੂੰ ਅਜਿਹਾ ਕਰਨ ਦੇ ਹੁਕਮ ਦਿੱਤੇ ਹਨ।

24 ਜੁਲਾਈ ਨੂੰ ਗੁਰੂ ਰਾਮ ਸਿੰਘ ਜੀ ਨੂੰ ਹੋਰ ਸੂਬਿਆਂ ਸਮੇਤ ਬੱਸੀਆਂ ਦੀ ਕੋਠੀ ਮੁਕਦਮੇ ਵਿਚ ਗਵਾਹੀ ਦੇਣ ਲਈ ਸੱਦਿਆ ਗਿਆ। ਸਤਿਗੁਰੂ ਰਾਮ ਸਿੰਘ ਜੀ ਨੇ ਝੂਠੇ ਗਵਾਹਾਂ ਦੇ ਦੋਸ਼ਾਂ ਦਾ ਭਰਪੂਰ ਖੰਡਨ ਕੀਤਾ।

27 ਜੁਲਾਈ 1871 ਨੂੰ ਬੱਸੀਆਂ ਦੇ ਸਥਾਨ ਤੇ ਇਸ ਕੇਸ ਦਾ ਫੈਸਲਾ ਸੁਣਾਇਆ ਗਿਆ ਜਿਸ ਅਨੁਸਾਰ ਮਸਤਾਨ ਸਿੰਘ, ਗੁਰਮੁਖ ਸਿੰਘ ਅਤੇ ਮੰਗਲ ਸਿੰਘ ਨੂੰ ਕਤਲਾਂ ਦੇ ਦੋਸ਼ੀ ਸਾਬਤ ਕਰਕੇ ਫਾਂਸੀ ਦੀ ਸਜ਼ਾ ਦਿੱਤੀ ਗਈ। 5 ਅਗਸਤ 1871 ਨੂੰ ਇਹਨਾਂ ਨੂੰ ਰਾਏਕੋਟ ਵਿਖੇ ਆਮ ਜਨਤਾ ਸਾਹਮਣੇ ਫਾਂਸੀ ਤੇ ਲਟਕਾ ਦਿੱਤਾ ਗਿਆ।

ਇਸੇ ਕਾਂਡ ਵਿਚ ਪੁਲਿਸ ਵਲੋਂ ਫਸਾਏ ਸੂਬਾ ਰਤਨ ਸਿੰਘ ਉਰਫ ਗਿਆਨੀ ਸਿੰਘ ਅਤੇ ਰਤਨ ਸਿੰਘ ਨੂੰ 28 ਜੁਲਾਈ 1871 ਨੂੰ ਲੁਧਿਆਣਾ ਜੇਲ ਵਿਚ ਭੇਜ ਦਿੱਤਾ ਗਿਆ। ਇਹ ਦੋਨੋ ਨਿਰਦੋਸ਼ ਸਨ ਪਰੰਤੂ

ਇਹਨਾਂ ਨੂੰ 26 ਨਵੰਬਰ 1871 ਨੂੰ ਲੁਧਿਆਣਾ ਜੇਲ੍ਹ ਦੇ ਸਾਹਮਣੇ ਫਾਂਸੀ ਤੇ ਲਟਕਾ ਦਿੱਤਾ ਗਿਆ। ਸੂਰਬ
ਕੂਕੇ ਹਸਦੇ-ਹਸਦੇ ਸ਼ਹਾਦਤ ਦਾ ਜਾਮ ਪੀ ਗਏ।

ਅੰਗਰੇਜ਼ ਸਰਕਾਰ ਰਾਏਕੋਟ ਅਤੇ ਅੰਮ੍ਰਿਤਸਰ ਦੇ ਹੱਤਿਆ ਕਾਂਡਾਂ ਵਿਚ ਸਤਿਗੁਰੂ ਰਾਮ ਸਿੰਘ
ਨੂੰ ਦੋਸ਼ੀ ਬਣਾ ਕੇ ਗ੍ਰਿਫ਼ਤਾਰ ਕਰਨਾ ਚਾਹੁੰਦੀ ਸੀ ਕਿਉਂਕਿ ਇਹਨਾਂ ਕਤਲਾਂ ਦੇ ਦੋਸ਼ੀ ਸਾਰੇ ਕੂਕੇ ਹੀ ਸ
ਉਹ ਕੋਈ ਠੋਸ ਸਬੂਤ ਨਾ ਮਿਲਣ ਕਰਕੇ ਅਜਿਹਾ ਨਾ ਕਰ ਸਕੀ। ਅੰਗਰੇਜ਼ ਅਧਿਕਾਰੀਆਂ ਦਾ ਵਿਚਾਰ
ਕਿ ਸਤਿਗੁਰੂ ਰਾਮ ਸਿੰਘ ਨੇ ਬੁਚੜਾਂ ਨੂੰ ਮਾਰਨ ਲਈ ਕੂਕਿਆਂ ਨੂੰ ਉਕਸਾਇਆ ਹੈ ਤੇ ਉਹ ਉਹਨਾਂ ਦੇ ਹੁਕ
ਦੀ ਪਾਲਣਾ ਹਿਤ ਬੁਚੜਾਂ ਨੂੰ ਕਤਲ ਕਰ ਰਹੇ ਹਨ।

ਹੁਣ ਅੰਗਰੇਜ਼ ਹਾਕਮਾਂ ਨੇ ਕੂਕਿਆਂ ਵਿਰੁੱਧ ਦਮਨ ਚੱਕਰ ਚਲਾ ਦਿੱਤਾ ਤੇ ਸਤਿਗੁਰੂ ਰਾਮ ਸਿੰ
ਜੀ ਦੀਆਂ ਗਤੀ ਵਿਧੀਆਂ ਤੇ ਘੋਖਵੀਂ ਨਿਗਾਹ ਰੱਖੀ ਜਾਣ ਲੱਗੀ।

# ਅੰਗਰੇਜ਼ ਹਾਕਮਾਂ ਵਲੋਂ ਸਖਤੀ

ਰਾਏਕੋਟ ਹੱਤਿਆ ਕਾਂਡ ਨੇ ਨਾਮਧਾਰੀ ਲਹਿਰ ਪ੍ਰਤੀ ਅੰਗਰੇਜ਼ ਸਰਕਾਰ ਦਾ ਦ੍ਰਿਸ਼ਟੀਕੋਣ ਹੀ ਬਦਲ ਕੇ ਰਖ ਦਿੱਤਾ। ਉਹ ਪਹਿਲਾਂ ਤਾਂ ਇਸ ਲਹਿਰ ਨੂੰ ਸਮਾਜ ਸੁਧਾਰ ਦੀ ਲਹਿਰ ਦੇ ਰੂਪ ਵਿਚ ਹੀ ਵੇਖ ਰਹੇ ਸਨ ਹੁਣ ਉਹ ਇਸ ਨੂੰ ਇਕ ਰਾਜਨੀਤਕ ਲਹਿਰ ਦੇ ਰੂਪ ਵਿਚ ਵਾਚਣ ਲੱਗੇ। ਨਾਮਧਾਰੀਆਂ ਦੀ ਵਧ ਰਹੀ ਲੋਕਪ੍ਰੀਯਤਾ ਅਤੇ ਲੋਕ ਸ਼ਕਤੀ ਤੋਂ ਅੰਗਰੇਜ਼ ਹਾਕਮ ਘਬਰਾ ਗਏ। ਇਸ ਲੋਕ ਸ਼ਕਤੀ ਦਾ ਉਭਾਰ ਰਾਜ ਸੱਤਾ ਲਈ ਇਕ ਵੰਗਾਰ ਸੀ- ਇਕ ਚਣੌਤੀ ਸੀ। ਇਸ ਲਈ ਉਹਨਾਂ ਨੇ ਕੂਕਾ ਲਹਿਰ ਨੂੰ ਕਰੜੇ ਹੱਥੀਂ ਲਿਆ ਤੇ ਪੂਰੀ ਸ਼ਕਤੀ ਨਾਲ ਕੁਚਲਣ ਦਾ ਫੈਸਲਾ ਕਰ ਲਿਆ।

ਸਾਰੇ ਪੰਜਾਬ ਵਿਚ ਜਸੂਸਾਂ ਦਾ ਜਾਲ ਵਿਛਾ ਦਿੱਤਾ ਗਿਆ ਤਾਂ ਜੋ ਸਤਿਗੁਰੂ ਰਾਮ ਸਿੰਘ ਤੇ ਉਸ ਦੇ ਕੂਕਿਆਂ ਦੀਆਂ ਸਰਗਰਮੀਆਂ ਬਾਰੇ ਸਰਕਾਰ ਨੂੰ ਤੁਰੰਤ ਜਾਣਕਾਰੀ ਮਿਲਦੀ ਰਹੇ । ਹਰ ਜ਼ਿਲ੍ਹਾ ਸੁਪਰਡੈਂਟ ਪੁਲਿਸ ਨੂੰ ਹਦਾਇਤ ਕੀਤੀ ਗਈ ਕਿ ਪਿੰਡ ਵਾਰ ਕੂਕਿਆਂ ਦੀਆਂ ਸੂਚੀਆਂ, ਉਹਨਾਂ ਦੇ ਪਤਿਆਂ ਸਮੇਤ, ਤਿਆਰ ਕਰਕੇ ਆਪਣੇ ਪਾਸ ਰੱਖਣ। ਕੂਕਿਆਂ ਬਾਰੇ ਗੁਪਤ ਸੂਚਨਾ ਪ੍ਰਾਪਤ ਕਰਨ ਲਈ ਪਿੰਡਾਂ ਦੇ ਨੰਬਰਦਾਰਾਂ, ਸਫੇਦ ਪੋਸ਼ਾਂ, ਚੌਕੀਦਾਰਾਂ ਅਤੇ ਸਰਕਾਰੀ ਅਹਿਲਕਾਰਾਂ ਦੀ ਮਦਦ ਲਈ ਜਾਣ ਲੱਗੀ। ਸਰਕਾਰ ਹਰ ਸੂਚਨਾ ਦੇਣ ਵਾਲੇ ਨੂੰ ਨਕਦ ਇਨਾਮ, ਮਿਹਨਤਾਨੇ ਵਜੋਂ ਦੇਂਦੀ ਸੀ। ਕੂਕਿਆਂ ਨੂੰ ਪੁਲਿਸ ਵਿਚ ਭਰਤੀ ਕਰਨ ਤੇ ਰੋਕ ਲਾ ਦਿੱਤੀ ਗਈ ਇਸ ਤੋਂ ਇਲਾਵਾ ਪੁਲਿਸ ਵਿਚ ਭਰਤੀ ਹੋਏ ਕੂਕੇ ਉਹਨਾਂ ਜ਼ਿਲ੍ਹਿਆਂ ਵਿਚੋਂ ਬਦਲ ਦਿੱਤੇ ਗਏ ਜਿਨ੍ਹਾਂ ਜ਼ਿਲ੍ਹਿਆਂ ਵਿਚ ਕੂਕਾ ਲਹਿਰ ਦਾ ਪ੍ਰਭਾਵ ਨਹੀਂ ਸੀ। ਦੇਸੀ ਰਿਆਸਤਾਂ ਦੇ ਰਾਜਿਆਂ ਨੂੰ ਵੀ ਇਹਨਾਂ ਤੇ ਕੜੀ ਨਜ਼ਰ ਰੱਖਣ ਲਈ ਆਖਿਆ ਗਿਆ।

ਸਤਿਗੁਰੂ ਰਾਮ ਸਿੰਘ ਜੀ ਜੋ ਨਾਮਧਾਰੀ ਲਹਿਰ ਦੇ ਪ੍ਰੇਰਨਾ ਸਰੋਤ ਸਨ ਅੰਗਰੇਜ਼ ਹਾਕਮਾਂ ਦੀਆਂ ਅੱਖਾਂ ਵਿਚ ਰੜਕ ਰਹੇ ਸਨ। ਅੰਗਰੇਜ਼ ਕਿਸੇ ਨਾ ਕਿਸੇ ਬਹਾਨੇ ਉਹਨਾਂ ਨੂੰ ਗ੍ਰਿਫਤਾਰ ਕਰਕੇ ਉਹਨਾਂ ਵਿਰੁਧ ਅਦਾਲਤ ਵਿਚ ਮੁਕੱਦਮਾ ਚਲਾਉਣਾ ਚਾਹੁੰਦੇ ਸਨ। ਰਾਏਕੋਟ ਹੱਤਿਆ ਕਾਂਡ ਵਿਚ ਉਹਨਾਂ ਨੂੰ ਝੂਠੇ ਗਵਾਹਾਂ ਰਾਹੀਂ ਫਸਾਉਣ ਦੀ ਕੋਸ਼ਿਸ਼ ਕੀਤੀ ਗਈ ਪਰੰਤੂ ਉਹਨਾਂ ਵਿਰੁਧ ਠੋਸ ਸਬੂਤਾਂ ਦੀ ਅਣਹੋਂਦ ਕਾਰਨ ਉਹ ਆਪਣੇ ਇਸ ਮੰਤਵ ਵਿਚ ਸਫਲ ਨਾ ਹੋਏ।

ਬਰਤਾਨਵੀ ਸਰਕਾਰ ਨਾਮਧਾਰੀਆਂ ਦੀਆਂ ਗੁਪਤ ਗਤੀਵਿਧੀਆਂ ਕਰਕੇ ਸਾਵਧਾਨ ਹੋ ਗਈ। ਨਾਮਧਾਰੀ ਪੰਥ, ਉਸ ਦੇ ਮੰਤਵ ਅਤੇ ਸਰਗਰਮੀਆਂ ਬਾਰੇ ਵਿਸਥਾਰ ਪੂਰਵਕ ਰਿਪੋਰਟ ਤਿਆਰ ਕਰਨ ਲਈ

ਪੰਜਾਬ ਸਰਕਾਰ ਨੇ ਆਪਣੇ ਦੋ ਉਚ ਅਧਿਕਾਰੀਆਂ ਨੂੰ ਹੁਕਮ ਦਿੱਤਾ। ਜੇ.ਡਵਲਿਯੂ.ਮੈਕਨਬ ਕਮਿਸ਼ਨਰ ਅੰਬਾਲਾ ਡਵੀਜ਼ਨ ਨੇ 4 ਨਵੰਬਰ 1871 ਨੂੰ ਆਪਣੀ ਵਿਸਥਾਰ ਪੂਰਬਕ ਰਿਪੋਰਟ ਸਰਕਾਰ ਨੂੰ ਭੇਜੀ ਤੇ ਇਹ ਸਿੱਟਾ ਕੱਢਿਆ, " ਮੁੱਢ ਵਿਚ ਭਾਵੇਂ ਇਸ ਲਹਿਰ ਦੇ ਮੋਢੀਆਂ ਦਾ ਮੰਤਵ ਕੁਝ ਵੀ ਹੋਵੇ, ਪਰੰਤੂ ਹੁਣ ਇਸ ਦਾ ਝੁਕਾ ਸਪਸ਼ਟ ਰੂਪ ਵਿਚ ਰਾਜਸੀ ਹੈ......... ਬਹੁਤ ਸਾਰੇ ਪ੍ਰਭਾਵ ਸ਼ਾਲੀ ਤੇ ਪ੍ਰਤਿਸ਼ਠ ਪੁਰਸ਼ ਇਸ ਫਿਰਕੇ ਵਿਚ ਸ਼ਾਮਲ ਹੋ ਰਹੇ ਹਨ- ਇਹ ਜ਼ਰੂਰੀ ਹੋ ਗਿਆ ਹੈ ਕਿ ਦੇਸ ਦੀ ਅੰਦਰੂਨੀ ਸੁਰੱਖਿਆ ਅਤੇ ਅਮਨ ਚੈਨ ਲਈ ਰਾਮ ਸਿੰਘ ਨੂੰ ਅਜਿਹੀ ਥਾਂ ਤੇ ਦੇਸ ਨਿਕਾਲਾ ਦੇ ਦਿੱਤਾ ਜਾਵੇ ਜਿਥੇ ਉਸ ਦੇ ਸ਼ਰਧਾਲੂ ਉਸ ਨੂੰ ਜਾਕੇ ਨਾ ਮਿਲ ਸਕਣ। ਮੇਰੀ ਸ਼ਪਸ਼ਟ ਰਾਏ ਇਹ ਹੈ ਕਿ ਰਾਮ ਸਿੰਘ ਨੂੰ ਅੰਡੇਮਾਨ ਦੇ ਟਾਪੂਆਂ ਵਿਚ ਭੇਜ ਦਿੱਤਾ ਜਾਵੇ ...... ਜੇ ਸਰਕਾਰ ਉਸ ਨੂੰ ਬੰਗਾਲ ਐਕਟ iii 1818 ਦੇ ਅਧੀਨ ਨਜ਼ਰਬੰਦ ਕਰਨਾ ਚਾਹੁੰਦੀ ਹੈ ਤਾਂ ਇਹ ਕਾਰਵਾਈ ਤੁਰੰਤ ਹੀ ਕੀਤੀ ਜਾਵੇ। * [8]

ਲੈਫਟੀਨੈਂਟ ਕਰਨਲ ਜੀ ਮੈਕਐਂਡਰਯੂ, ਡਿਪਟੀ ਇੰਸਪੈਕਟਰ ਜਨਰਲ ਪੁਲਿਸ, ਅੰਬਾਲਾ ਸਰਕਲ ਨੇ 20 ਨਵੰਬਰ 1871 ਨੂੰ ਆਪਣੀ ਰਿਪੋਰਟ ਸਰਕਾਰ ਨੂੰ ਭੇਜੀ ਜਿਸ ਵਿਚ ਉਸ ਨੇ ਕਿਹਾ, " ਮੈਂ ਇਸ ਸਿੱਟੇ ਤੇ ਪੁੱਜਿਆ ਹਾਂ ਕਿ ਸਰਕਾਰ ਬਿਨਾਂ ਕੋਈ ਕਾਨੂੰਨੀ ਕਾਰਵਾਈ ਕੀਤੇ, ਰਾਮ ਸਿੰਘ ਨੂੰ ਦੇਸ ਬਦਰ ਕਰ ਸਕਦੀ ਹੈ...... ਉਹ ਤੇ ਉਸ ਦੇ ਪੈਰੋਕਾਰਾਂ ਦੀਆਂ ਗਤੀਵਿਧੀਆਂ ਦੇ ਅਜਿਹੇ ਸੰਕੇਤ ਮਿਲੇ ਹਨ ਕਿ ਉਹਨਾਂ ਨੇ ਸਰਕਾਰੀ ਕਾਨੂੰਨ ਤੇ ਹੁਕਮ ਨੂੰ ਤੋੜਨ ਦੀ ਠਾਣੀ ਹੋਈ ਹੈ।" * [9]

ਸਰਕਾਰ ਦੇ ਜ਼ੁੰਮੇਵਾਰ ਉੱਚ ਅਧਿਕਾਰੀਆਂ ਵਲੋਂ ਭੇਜੀਆਂ ਰਿਪੋਰਟਾਂ ਨੇ ਕੂਕਿਆਂ ਵਿਰੁੱਧ ਬਰਤਾਨਵੀ ਹਾਕਮਾਂ ਦੇ ਮਨਾਂ ਵਿਚ ਡਰ ਅਤੇ ਗੁੱਸੇ ਦੀ ਲਹਿਰ ਦੁੜਾ ਦਿੱਤੀ। ਉਹਨਾਂ ਨੂੰ ਹੁਣ ਸਾਰੇ ਦੇਸ ਵਿਚ ਹਥਿਆਰਬੰਦ ਬਗ਼ਾਵਤ ਨਜ਼ਰੀਂ ਪੈ ਰਹੀ ਸੀ ਜਿਸ ਦੀ ਅਗਵਾਈ ਸਤਿਗੁਰੂ ਰਾਮ ਸਿੰਘ ਜੀ ਕਰ ਰਹੇ ਸਨ ਤੇ ਉਹਨਾਂ ਦੇ ਸ਼ਰਧਾਲੂ ਆਪਣੇ ਦੇਸ ਲਈ ਹਰ ਕੁਰਬਾਨੀ ਦੇਣ ਲਈ ਤਿਆਰ ਸਨ।

ਉਹਨਾਂ ਨੇ ਇਸ ਲਹਿਰ ਨੂੰ ਸਖ਼ਤੀ ਨਾਲ ਕੁਚਲਣ ਦਾ ਫੈਸਲਾ ਕਰ ਲਿਆ। ਬਰਤਾਨੀਆ ਸਰਕਾਰ ਯੋਗ ਮੌਕੇ ਦੀ ਉਡੀਕ ਵਿਚ ਸੀ ਕਿ ਮਲੇਰਕੋਟਲੇ ਵਿਚ ਵਾਪਰੀਆਂ ਹਿੰਸਕ ਘਟਨਾਵਾਂ ਨੇ ਸਰਕਾਰ ਨੂੰ ਸਤਿਗੁਰੂ ਰਾਮ ਸਿੰਘ ਜੀ ਵਿਰੁੱਧ ਕਾਰਵਾਈ ਕਰਨ ਦਾ ਅਵਸਰ ਪਰਦਾਨ ਕਰ ਦਿੱਤਾ।

# ਮਲੌਦ ਤੇ ਮਲੇਰਕੋਟਲੇ ਦਾ ਕਾਂਡ

ਭੈਣੀ ਸਾਹਿਬ ਵਿਖੇ 11 ਜਨਵਰੀ 1872 ਤੋਂ 13 ਜਨਵਰੀ 1872 ਤਕ ਲੋਹੜੀ ਅਤੇ ਮਾਘੀ ਦਾ ਮੇਲਾ ਬੜੀ ਧੂਮ ਧਾਮ ਨਾਲ ਮਨਾਇਆ ਜਾ ਰਿਹਾ ਸੀ। ਇਸ ਮੇਲੇ ਵਿਚ ਹਜ਼ਾਰਾਂ ਕੂਕੇ ਸਤਿਗੁਰੂ ਰਾਮ ਸਿੰਘ ਦੇ ਦਰਸ਼ਨਾਂ ਲਈ ਪੁੱਜੇ ਹੋਏ ਸਨ। ਦੂਰੋਂ ਨੇੜਿਓਂ ਸੰਗਤਾਂ ਆ ਜਾ ਰਹੀਆਂ ਸਨ। ਨਾਮ ਸਿਮਰਨ ਦਾ ਪ੍ਰਵਾਹ ਚਲ ਰਿਹਾ ਸੀ।

13 ਜਨਵਰੀ ਨੂੰ ਭਰੇ ਦੀਵਾਨ ਵਿਚ ਮਲੇਰਕੋਟਲਾ ਰਿਆਸਤ ਦੇ ਪਿੰਡ ਫਰਵਾਹੀ ਦੇ ਗੁਰਮੁਖ ਸਿੰਘ ਨਾਂ ਦੇ ਨਾਮਧਾਰੀ ਸਿੱਖ ਨੇ ਖੜੇ ਹੋ ਕੇ ਅਜਿਹੀ ਦਰਦਨਾਕ ਵਿਥਿਆ ਸੁਣਾਈ ਕਿ ਸਾਰੀ ਸੰਗਤ ਸੁੰਨ ਹੋ ਗਈ। *10 ਉਸ ਨੇ ਹੱਥ ਜੋੜ ਕੇ ਸੰਗਤ ਅੱਗੇ ਬੇਨਤੀ ਕੀਤੀ, "ਸਾਧ ਸੰਗਤ ਮੈਂ ਆਪਣੇ ਪਿੰਡੋਂ ਮਲੇਰਕੋਟਲੇ ਨੂੰ ਮਾਮਲਾ ਜਮਾਂ ਕਰਵਾਉਣ ਜਾ ਰਿਹਾ ਸੀ ਕਿ ਰਸਤੇ ਵਿਚ ਮਲੇਰਕੋਟਲਾ ਸ਼ਹਿਰ ਦੇ ਉਰਲੇ ਪਾਸੇ ਮੈਨੂੰ ਇਕ ਅਰਾਈਂ ਮਿਲਿਆ - ਉਹਨੇ ਇਕ ਬਲਦ ਉਪਰ ਸਬਜ਼ੀ ਲੱਦੀ ਹੋਈ ਸੀ ਤੇ ਨਾਲੇ ਆਪ ਉਸ ਤੇ ਸਵਾਰ ਸੀ। ਭਾਰ ਨਾਲ ਬਲਦ ਦਾ ਬੁਰਾ ਹਾਲ ਸੀ। ਮੇਰੇ ਪਾਸੋਂ ਬੇਜ਼ਬਾਨ ਦੀ ਤਰਸਯੋਗ ਹਾਲਤ ਵੇਖੀ ਨਾ ਗਈ। ਮੈਂ ਉਸ ਨੂੰ ਆਖਿਆ ਕਿ ਉਹ ਬਲਦ ਤੋਂ ਥੱਲੇ ਉਤਰ ਆਵੇ। ਮੇਰੇ ਮਨ੍ਹਾ ਕਰਨ ਤੇ ਉਹ ਮੇਰੇ ਗਲ ਪੈ ਗਿਆ ਤੇ ਹੱਥੋ ਪਾਈ ਤੱਕ ਨੌਬਤ ਆ ਗਈ। ਐਨੇ ਨੂੰ ਰੌਲਾ ਸੁਣ ਕੇ ਹੋਰ ਬਹੁਤ ਸਾਰੇ ਲੋਕ ਇਕੱਠੇ ਹੋ ਗਏ ਤੇ ਮੈਨੂੰ ਫੜ ਕੇ ਮਲੇਰਕੋਟਲੇ ਦੀ ਕੋਤਵਾਲੀ ਲੈ ਗਏ। ਕੋਤਵਾਲ ਵੀ ਕਟੜਵਾਦੀ ਸੀ। ਉਸ ਨੇ ਹੁਕਮ ਦਿੱਤਾ ਕਿ ਮੇਰੇ ( ਗੁਰਮੁਖ ਸਿੰਘ ਦੇ ) ਸਾਹਮਣੇ ਉਸ ਬਲਦ ਨੂੰ ਜ਼ਿਬਾਹ ਕਰ ਦਿੱਤਾ ਜਾਵੇ.... ਮੇਰੇ ਵੇਖਦੇ ਵੇਖਦੇ ਉਹ ਬੇਜ਼ਬਾਨ ਬਲਦ ਕਤਲ ਕਰ ਦਿੱਤਾ ਗਿਆ ਤੇ ਮੈਨੂੰ ਉਹਨਾਂ ਖੂਬ ਮਾਰਿਆ ਕੁੱਟਿਆ ਤੇ ਉਥੋਂ ਸਿੱਧਾ ਮੈਂ ਭੈਣੀ ਸਾਹਿਬ ਆਇਆ ਹਾਂ........." *11

ਗੁਰਮੁਖ ਸਿੰਘ ਦੀ ਦਰਦਾਂ - ਵਿੰਨੀ, ਵਿੱਥਿਆ ਸੁਣ ਕੇ ਦੀਵਾਨ ਵਿਚ ਰੋਹ ਦੀ ਲਹਿਰ ਦੌੜ ਗਈ। ਬਹੁਤ ਸਾਰੇ ਕੂਕੇ ਜੋਸ਼ ਵਿਚ ਆ ਗਏ..... ਉਹਨਾਂ ਦੀਆਂ ਅੱਖੀਆਂ ਵਿਚ ਗੁੱਸੇ ਦੀ ਜਵਾਲਾ ਮਚ ਰਹੀ ਸੀ ਤੇ ਉਹਨਾਂ ਦੇ ਬੋਲ ਅੱਗ ਵਰ੍ਹਾ ਰਹੇ ਸਨ....... ਰਿਆਸਤ ਪਟਿਆਲਾ ਦੇ ਸਰਗੋਦੀ ਪਿੰਡ ਦੇ ਕੂਕੇ ਸਰਦਾਰ ਹੀਰਾ ਸਿੰਘ ਅਤੇ ਸਰਦਾਰ ਲਹਿਣਾ ਸਿੰਘ ਐਨੇ ਜੋਸ਼ ਵਿਚ ਸਨ ਕਿ ਉਹਨਾਂ ਨੇ, ਕਟੜਧਰਮੀ ਕੋਤਵਾਲ ਵਲੋਂ ਬਲਦ ਨੂੰ ਜ਼ਿਬਾਹ ਕਰਨ ਅਤੇ ਕੂਕਾ ਗੁਰਮੁਖ ਸਿੰਘ ਨੂੰ ਅਪਮਾਨਿਤ ਕਰਨ ਦਾ ਬਦਲਾ ਲੈਣ ਲਈ, ਭੜਕੀ ਹੋਈ ਸੰਗਤ ਨੂੰ ਆਪਣੇ ਮਗਰ ਲਾ ਕੇ ਮਲੇਰਕੋਟਲੇ ਤੇ ਹਮਲਾ ਕਰਨ ਦਾ ਫੈਸਲਾ ਕਰ ਲਿਆ। ਰਾਏਕੋਟ

ਦੇ ਹੱਤਿਆ ਕਾਂਡ ਵਿਚ ਸੂਬਾ ਗਿਆਨੀ ਸਿੰਘ ਉਰਫ ਰਤਨ ਸਿੰਘ ਅਤੇ ਰਤਨ ਸਿੰਘ ਨੂੰ ਨਿਰਦੋਸ਼ ਹੁੰਦੇ ਹੋਏ ਵੀ ਸਰਕਾਰ ਨੇ ਫਾਂਸੀ ਦੇ ਦਿੱਤੀ ਸੀ । ਇਸ ਬੇ-ਇਨਸਾਫੀ ਦਾ ਵੀ ਕੂਕਿਆਂ ਦੇ ਮਨਾਂ ਵਿਚ ਰੋਸ ਸੀ। ਸੈਂਕੜੇ ਕੂਕਿਆਂ ਨੇ ਸਰਦਾਰ ਹੀਰਾ ਸਿੰਘ ਅਤੇ ਸਰਦਾਰ ਲਹਿਣਾ ਸਿੰਘ ਦੀ ਅਗਵਾਈ ਵਿਚ ਮਲੇਰਕੋਟਲੇ ਤੇ ਹਮਲਾ ਕਰਨ ਅਤੇ ਅੰਗਰੇਜ਼ੀ ਸਰਕਾਰ ਵਿਰੁੱਧ ਬਗ਼ਾਵਤ ਕਰਨ ਦਾ ਐਲਾਨ ਕਰ ਦਿੱਤਾ।

ਸਤਿਗੁਰੂ ਰਾਮ ਸਿੰਘ ਜੀ ਇਕ ਸੂਝਵਾਨ ਰਾਜਨੀਤਕ ਸਨ। ਉਹਨਾਂ ਨੂੰ ਆਪਣੀ ਕ੍ਰਾਂਤੀਕਾਰੀ ਯੋਜਨਾ ਲਈ ਆਪਣੀ ਰਾਜਨੀਤਕ ਸ਼ਕਤੀ ਦਾ ਪੂਰਨ ਗਿਆਨ ਸੀ । ਅਜੇ ਉਹ ਰਾਜਸੀ ਵਿਦਰੋਹ ਲਈ ਆਪਣੇ ਸਮਰਥਕਾਂ ਨੂੰ ਪੂਰੀ ਤਰ੍ਹਾਂ ਤਿਆਰ ਨਹੀਂ ਸੀ ਕਰ ਪਾਏ। ਉਹਨਾਂ ਨੇ ਜਜ਼ਬਾਤਾਂ ਦੀ ਰੌ ਵਿਚ ਵਹੇ ਹੋਏ ਕੂਕਿਆਂ ਨੂੰ ਬਹੁਤ ਸਮਝਾਇਆ, "ਅਜੇ ਅੰਗਰੇਜ਼ਾਂ ਵਿਰੁੱਧ ਹਥਿਆਰਬੰਦ ਬਗ਼ਾਵਤ ਕਰਨ ਦਾ ਸਮਾਂ ਨਹੀਂ ਆਇਆ। ਸਾਡੀ ਪੂਰੀ ਤਿਆਰੀ ਵੀ ਨਹੀਂ। ਸ਼ਾਂਤ ਰਹੋ ਤੇ ਆਪਣੇ ਘਰਾਂ ਨੂੰ ਚਲੇ ਜਾਓ।"

ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਮੰਨ ਕੇ ਬਹੁਤ ਸਾਰੀ ਸੰਗਤ ਆਪਣੇ ਪਿੰਡਾਂ ਨੂੰ ਪਰਤ ਗਈ ਪਰੰਤੂ ਇਕ ਜਥਾ ਜਿਸ ਦੀ ਅਗਵਾਈ ਸ. ਹੀਰਾ ਸਿੰਘ ਤੇ ਸ. ਲਹਿਣਾ ਸਿੰਘ ਕਰ ਰਹੇ ਸਨ ਆਪਣੇ ਫੈਸਲੇ ਤੇ ਅੜਿਆ ਰਿਹਾ। ਸਤਿਗੁਰਾਂ ਉਹਨਾਂ ਨੂੰ ਸਮਝਾਇਆ ਵੀ, ਹੁਕਮ ਵੀ ਦਿੱਤਾ ਪਰੰਤੂ ਉਹਨਾਂ ਜੋਸ਼ੀਲੇ ਕੂਕਿਆਂ ਨੇ ਉਹਨਾਂ ਦੀ ਸਲਾਹ ਨਾ ਮੰਨੀ। ਮਸਤਾਨਿਆਂ ਦਾ ਇਹ ਜਥਾ ਜਿਸ ਵਿਚ 130 ਦੇ ਲਗਭਗ ਕੂਕੇ ਸਨ 13 ਜਨਵਰੀ 1872 ਨੂੰ ਦੁਪਹਿਰ ਮਗਰੋਂ ਮਲੇਰਕੋਟਲੇ ਤੇ ਹਮਲਾ ਕਰਨ ਲਈ, ਭੈਣੀ ਸਾਹਿਬ ਤੋਂ ਚਲ ਪਿਆ।

ਸਤਿਗੁਰੂ ਰਾਮ ਸਿੰਘ ਜੀ ਯੋਗ ਸਮੇਂ ਤੇ ਪੂਰੀ ਤਿਆਰੀ ਨਾਲ ਅੰਗਰੇਜ਼ ਹਾਕਮਾਂ ਵਿਰੁੱਧ ਬਗ਼ਾਵਤ ਕਰਨਾ ਚਾਹੁੰਦੇ ਸਨ। ਅਜੇ ਲੋਹਾ ਗਰਮ ਨਹੀਂ ਸੀ ਹੋਇਆ ਤੇ ਨਾ ਹੀ ਜਥੇਬੰਦਕ ਤੌਰ ਤੇ ਇਸ ਮੰਤਵ ਲਈ ਤਿਆਰੀ ਕੀਤੀ ਗਈ ਸੀ। ਅੰਗਰੇਜ਼ੀ ਸਰਕਾਰ ਨਾਲ ਇਸ ਸਮੇਂ ਹਥਿਆਰਬੰਦ ਟੱਕਰ ਲੈਣੀ ਕੂਕਾ ਜਥੇਬੰਦੀ ਲਈ ਉਚਿਤ ਨਹੀਂ ਸੀ। ਇਸ ਲਈ ਉਹਨਾਂ ਨੇ ਆਪਣੀ ਜਥੇਬੰਦੀ ਨੂੰ ਸਰਕਾਰੀ ਜਬਰ ਤੋਂ ਬਚਾਉਣ ਲਈ, ਮਲੇਰਕੋਟਲੇ ਤੇ ਹਮਲਾ ਕਰਨ ਜਾ ਰਹੇ ਜਥੇ ਦੇ ਇਰਾਦਿਆਂ ਬਾਰੇ ਸਾਹਨੇਵਾਲ ਦੇ ਡਿਪਟੀ ਇੰਸਪੈਕਟਰ ਪੁਲਿਸ ਨੂੰ ਸੂਚਨਾ ਦੇ ਕੇ ਆਖਿਆ ਕਿ ਮਸਤਾਨੇ ਉਹਨਾਂ ਦੇ ਕਾਬੂ ਵਿਚ ਨਹੀਂ ਰਹੇ। ਇਸੇ ਸਮੇਂ ਗੁਰੂ ਜੀ ਨੇ ਬਾਬਾ ਲੱਖਾ ਸਿੰਘ ਨੂੰ ਡਿਪਟੀ ਕਮਿਸ਼ਨਰ ਲੁਧਿਆਣਾ ਪਾਸ ਸੂਚਨਾ ਦੇਣ ਲਈ ਭੇਜ ਦਿੱਤਾ ਜਿਥੇ ਉਹਨਾਂ ਨੂੰ ਕੈਦ ਕਰ ਲਿਆ ਗਿਆ।

ਸਾਹਨੇਵਾਲ ਦੇ ਡਿਪਟੀ ਇੰਸਪੈਕਟਰ ਪੁਲਿਸ ਨੇ 13 ਜਨਵਰੀ ਦੀ ਸ਼ਾਮ ਨੂੰ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਨੂੰ ਆਪ ਜਾ ਕੇ ਸਾਰੀ ਸਥਿਤੀ ਤੋਂ ਜਾਣੂ ਕਰਵਾ ਦਿੱਤਾ। ਉਸ ਨੇ ਰਿਆਸਤ ਪਟਿਆਲਾ

ਅਤੇ ਮਲੇਰਕੋਟਲਾ ਦੇ ਵਕੀਲਾਂ ਨੂੰ ਬੁਲਾ ਕੇ ਮਲੇਰਕੋਟਲੇ ਤੇ ਸੰਭਾਵੀ ਹਮਲੇ ਨੂੰ ਮੁੱਖ ਰੱਖਦਿਆਂ ਸੁਰੱਖਿਆ ਪ੍ਰਬੰਧਾਂ ਨੂੰ ਮਜ਼ਬੂਤ ਕਰਨ ਦੇ ਆਦੇਸ਼ ਦੇ ਦਿੱਤੇ।

ਬਾਗ਼ੀ ਹੋਏ ਕੂਕਿਆਂ ਦਾ ਜਥਾ ਭੈਣੀ ਸਾਹਿਬ ਤੋਂ ਚਲਕੇ ਜ਼ਿਲਾ ਲੁਧਿਆਣਾ ਦੇ ਪਿੰਡ ਰੱਬੋਂ ਪੁੱਜਾ ਤੇ ਉਥੇ ਰਾਤ ਕੱਟਣ ਮਗਰੋਂ 14 ਜਨਵਰੀ ਦੀ ਸ਼ਾਮ ਨੂੰ ਮਲੇਰਕੋਟਲੇ ਵੱਲ ਨੂੰ ਚਲ ਪਿਆ। ਜਥਾ ਤਲਵਾਰਾਂ, ਛਵੀਆਂ ਅਤੇ ਲਾਠੀਆਂ ਨਾਲ ਲੈਸ ਸੀ। ਰਾਹ ਵਿਚ ਉਹਨਾਂ ਨੂੰ ਕਿਸੇ ਨੇ ਮਲੌਦ ਦੇ ਕਿਲੇ ਤੇ ਹਮਲਾ ਕਰਕੇ, ਘੋੜੇ ਤੇ ਹਥਿਆਰ ਲੁਟਣ ਦੀ ਸਲਾਹ ਦੇ ਦਿੱਤੀ। ਮਲੌਦ ਦਾ ਸਿੱਖ ਸਰਦਾਰ ਮਹਾਰਾਜਾ ਪਟਿਆਲਾ ਦਾ ਨਜ਼ਦੀਕੀ ਰਿਸ਼ਤੇਦਾਰ ਸੀ। ਮਹਾਰਾਜਾ ਪਟਿਆਲਾ ਨੇ ਰਾਏਕੋਟ ਗਊ ਕੁਸ਼ੀ ਕਾਂਡ ਵਿਚ ਕੂਕਿਆਂ ਨੂੰ ਫੜਾਉਣ ਵਿਚ ਸਰਕਾਰ ਦੀ ਮਦਦ ਕੀਤੀ ਸੀ। ਇਸ ਕਰਕੇ ਵੀ ਉਹਨਾਂ ਦੇ ਮਨਾਂ ਵਿਚ ਪਟਿਆਲੇ ਦੇ ਰਾਜ ਘਰਾਣੇ ਨਾਲ ਗੁੱਸੇ ਦੀ ਭਾਵਨਾ ਸੀ।

ਰਾਤ ਦਾ ਹਨੇਰਾ ਗੂੜ੍ਹਾ ਹੋਣ ਲੱਗਾ ਸੀ ਕਿ ਜਥੇ ਨੇ ਮਲੌਦ ਵਿਚ ਪ੍ਰਵੇਸ਼ ਕੀਤਾ ਤੇ ਸਰਦਾਰ ਬਦਨ ਸਿੰਘ ਦੇ ਕਿਲੇ ਤੇ ਹਮਲਾ ਕਰ ਦਿੱਤਾ। ਇਕ ਪਾਰਟੀ ਉਸ ਦੀ ਰਿਹਾਇਸ਼ ਤੇ ਗਈ। ਬਦਨ ਸਿੰਘ ਜਖ਼ਮੀ ਹੋ ਗਿਆ ਪਰੰਤੂ ਉਸ ਨੇ ਆਪਣੇ ਆਪ ਨੂੰ ਛੁੱਡਾ ਲਿਆ। ਦੂਜੀ ਟੋਲੀ ਹਥਿਆਰ ਲੈਣ ਲਈ ਖ਼ਜ਼ਾਨੇ ਵਲ ਗਈ ਉਥੇ ਉਹਨਾਂ ਨੂੰ ਕੋਈ ਹਥਿਆਰ ਨਾ ਮਿਲਿਆ। ਉਹਨਾਂ ਨੇ ਮੁਨਸ਼ੀ ਨੂੰ ਮਾਰ ਦਿੱਤਾ। ਤੀਜੀ ਟੋਲੀ ਤਬੇਲੇ ਵਲ ਗਈ। ਤਬੇਲੇ ਦੇ ਪਹਿਰੇਦਾਰ ਨੂੰ ਮਾਰਨ ਮਗਰੋਂ ਉਹਨਾਂ ਦੋ ਘੋੜੀਆਂ ਖੋਹਲੀਆਂ। ਐਨੇ ਨੂੰ ਪਿੰਡ ਵਿਚ ਰੌਲਾ ਪੈ ਗਿਆ। ਲੋਕ ਲਾਠੀਆਂ, ਕੁਹਾੜੀਆਂ ਤੇ ਬਰਛੇ ਲੈ ਕੇ ਆਪਣੇ ਘਰਾਂ ਵਿਚੋਂ ਨਿਕਲ ਆਏ ਤੇ ਕੂਕਿਆਂ ਨਾਲ ਲੜਾਈ ਹੋਣ ਲੱਗੀ। ਬਹੁਤ ਸਾਰੇ ਲੋਕ ਆਪਣੇ ਮਕਾਨਾਂ ਦੀਆਂ ਛੱਤਾਂ ਤੇ ਚੜ੍ਹਕੇ ਇੱਟਾਂ ਚਲਾਉਣ ਲੱਗੇ। ਕੋਈ ਇਕ ਘੰਟਾ ਲੜਾਈ ਚਲਦੀ ਰਹੀ। ਇਸ ਲੜਾਈ ਵਿਚ ਦੋ ਕੂਕੇ ਮਾਰੇ ਗਏ ਤੇ 4 ਜ਼ਖਮੀ ਕੂਕੇ ਮਲੌਦ ਦੇ ਲੋਕਾਂ ਨੇ ਫੜ ਲਏ। ਇਸ ਮਗਰੋਂ ਇਹ ਜਥਾ ਰਾਤ ਸਮੇਂ ਹੀ ਮਲੇਰਕੋਟਲੇ ਨੂੰ ਕੂਚ ਕਰ ਗਿਆ।

ਰਾਤ ਦਾ ਸਫਰ ਝਾਖ ਕੇ ਸਿਰਲੱਥ ਕੂਕਿਆਂ ਦਾ ਇਹ ਜਥਾ 15 ਜਨਵਰੀ 1872 ਨੂੰ ਸਵੇਰੇ 7 ਵਜੇ ਮਲੇਰਕੋਟਲੇ ਪੁੱਜ ਗਿਆ। ਸ਼ਹਿਰ ਦੇ ਸੁਰੱਖਿਆ ਅਧਿਕਾਰੀ ਤਾਂ 14 ਜਨਵਰੀ ਨੂੰ ਹਮਲੇ ਦੀ ਉਡੀਕ ਕਰਦੇ ਕਰਦੇ ਉਕਤਾ ਗਏ ਸਨ। 14 ਜਨਵਰੀ ਦੀ ਰਾਤ ਨੂੰ ਵੀ ਪੁਲਿਸ ਗਸ਼ਤ ਕਰਦੀ ਰਹੀ ਸੀ ਜਿਸ ਕਰਕੇ ਉਹ 15 ਜਨਵਰੀ ਦੀ ਸਵੇਰ ਨੂੰ ਸੁਰੱਖਿਆ ਪ੍ਰਬੰਧਾਂ ਵਲੋਂ ਕੁਝ ਅਵੇਸਲੇ ਹੋ ਗਏ ਸਨ ਜਿਸ ਲਈ ਜਥੇ ਨੂੰ ਸ਼ਹਿਰ ਵਿਚ ਪ੍ਰਵੇਸ਼ ਕਰਦਿਆਂ ਕਿਸੇ ਔਖ ਦਾ ਸਾਹਮਣਾ ਨਾ ਕਰਨਾ ਪਿਆ। ਜਥੇ ਨੇ ਕਈ ਟੁਕੜੀਆਂ ਵਿਚ ਕੋਤਵਾਲੀ ਅਤੇ ਮਹਿਲ ਤੇ ਹੱਲਾ ਬੋਲਿਆ ਉਥੇ ਬੈਲ ਨੂੰ ਜ਼ਿਬਾਹ ਕਰਵਾਉਣ ਵਾਲੇ ਕੋਤਵਾਲ ਨੂੰ ਕਤਲ ਕਰਨ ਮਗਰੋਂ ਕੁਝ ਕੂਕੇ ਕੋਤਵਾਲੀ ਵੱਲ ਗਏ। ਉਥੋਂ ਉਹਨਾਂ ਨੂੰ ਕੋਈ ਹਥਿਆਰ ਹੱਥ ਨਾ ਲੱਗਾ.........ਜਥਾ ਮਹਿਲ

ਵਲ ਨੂੰ ਵਧ ਰਿਹਾ ਸੀ ਕਿ ਉਹਨਾਂ ਦਾ ਟਾਕਰਾ ਅਹਿਮਦਖਾਨ ਥਾਣੇਦਾਰ ਨਾਲ ਹੋ ਗਿਆ। ਉਹ ਨੇ ਆਪਣੇ ਅਨੇਕਾਂ ਸਿਪਾਹੀਆਂ ਸਮੇਤ ਕੂਕਿਆਂ ਨਾਲ ਗਹਿਗੱਚਵੀਂ ਲੜਾਈ ਕੀਤੀ। ਕੂਕੇ ਵੀ ਬੜੀ ਬਹਾਦਰੀ ਨਾਲ ਜੂਝ ਰਹੇ ਸਨ। ਇਸ ਲੜਾਈ ਵਿਚ ਰਿਆਸਤ ਮਲੇਰਕੋਟਲਾ ਦੇ 7 ਸਿਪਾਹੀ ਤੇ ਅੱਠਵਾਂ ਥਾਣੇਦਾਰ ਮਾਰਿਆ ਗਿਆ ਤੇ ਕੁਝ ਸਿਪਾਹੀ ਜ਼ਖਮੀ ਵੀ ਹੋ ਗਏ। ਮੁਠਭੇੜ ਵਿਚ ਤੇ ਸ਼ਹਿਰ ਦੀਆਂ ਵੱਖ ਵੱਖ ਹੋਰ ਥਾਵਾਂ ਤੇ ਹੋਈਆਂ ਝਪਟਾਂ ਵਿਚ 7 ਕੂਕੇ ਸ਼ਹੀਦ ਹੋ ਗਏ ਤੇ 5 ਜ਼ਖਮੀ ਕੂਕੇ ਪੁਲਿਸ ਨੇ ਗ੍ਰਿਫਤਾਰ ਕਰ ਲਏ। ਮਲੇਰਕੋਟਲੇ ਦੇ ਹਮਲੇ ਵਿਚ ਕੂਕਿਆਂ ਨੇ ਬੜੀ ਬਹਾਦਰੀ ਦੇ ਜੌਹਰ ਵਖਾਏ ਤੇ ਵਿਰੋਧੀਆਂ ਨੂੰ ਭਾਜੜਾਂ ਪਾ ਦਿੱਤੀਆਂ। ਜਦੋਂ ਕੁਝ ਸ਼ਾਂਤੀ ਹੋਈ ਤਾਂ ਕੂਕੇ ਆਪਣੇ 29 ਜ਼ਖਮੀ ਸਾਥੀਆਂ ਨੂੰ ਚੁਕ ਕੇ ਰਿਆਸਤ ਪਟਿਆਲਾ ਦੇ ਪਿੰਡ ਰੜ ਵਲ ਨੂੰ ਚਲ ਪਏ। ਮਲੇਰਕੋਟਲਾ ਦੇ ਕੁਝ ਵਾਸੀਆਂ ਨੇ ਉਹਨਾਂ ਦਾ ਪਿੱਛਾ ਵੀ ਕੀਤਾ ਪਰੰਤੂ ਇਹ ਅਫਵਾਹ ਫੈਲ ਗਈ ਸੀ ਕਿ ਬਹੁਤ ਸਾਰੇ ਪਿੰਡਾਂ ਦੇ ਕੂਕੇ ਮਲੇਰਕੋਟਲੇ ਤੇ ਹਮਲਾ ਕਰਨ ਆ ਰਹੇ ਹਨ ਇਸ ਡਰ ਕਾਰਨ ਉਹ ਪਿਛਾਂਹ ਮੁੜ ਗਏ। ਰੜ ਦੀ ਝਿੜੀ ਵਿਚ ਬਹਾਦਰ ਕੂਕਿਆਂ ਨੇ ਡੇਰੇ ਲਾ ਲਏ। ਗੁਆਂਢੀ ਪਿੰਡ ਦੇ ਮੁਖੀ ਨੇ ਪਟਿਆਲਾ ਰਿਆਸਤ ਦੇ ਸ਼ੇਰਪੁਰ ਦੇ ਕਿਲੇ ਵਿਚ ਇਹਨਾਂ ਕੂਕਿਆਂ ਬਾਰੇ ਸੂਚਨਾ ਦਿੱਤੀ-ਦੇਵਨੇਤ ਨਾਲ ਅਮਰਗੜ ਦਾ ਨਾਇਬ ਨਾਜ਼ਮ ਨਿਆਜ਼ ਅਲੀ ਉਥੇ ਹਾਜ਼ਰ ਸੀ। ਨਿਆਜ਼ ਅਲੀ ਨੇ ਆਪਣੇ ਕੁਝ ਸਿਪਾਹੀ ਲਏ ਤੇ ਕੂਕਿਆਂ ਪਾਸ ਪੁਜ ਗਿਆ। ਕੁਝ ਘੋੜ ਸਵਾਰ ਵੀ ਉਸ ਦੇ ਮਗਰ ਆ ਗਏ ਅਤੇ ਰੜ ਪਿੰਡ ਦੇ ਕਾਫੀ ਜਟ ਵੀ ਜੋ ਪਹਿਲਾਂ ਪਿੰਡ ਛਡਕੇ ਨਸ ਗਏ ਸਨ ਕੂਕਿਆਂ ਦੇ ਪਾਸ ਪੁਜ ਗਏ ਤੇ ਉਹਨਾਂ ਨੂੰ ਆਤਮ ਸਮਰਪਣ ਲਈ ਮਨਾ ਲਿਆ। ਨਿਆਜ਼ ਅਲੀ ਨੇ ਇਹਨਾਂ ਬਹਾਦਰ ਕੂਕਿਆਂ ਨੂੰ ਸ਼ੇਰਪੁਰ ਲੈ ਆਂਦਾ ਤੇ ਕਿਲੇ ਵਿਚ ਬੰਦ ਕਰ ਦਿੱਤਾ। ਇਸ ਸਮੇਂ ਇਹਨਾਂ ਦੀ ਗਿਣਤੀ 68 ਸੀ ਜਿਨ੍ਹਾਂ ਵਿਚ ਦੋ ਔਰਤਾਂ ਸਨ ਤੇ 29 ਕੂਕੇ ਫਟੜ ਹੋਏ ਹੋਏ ਸਨ।

ਲੁਧਿਆਣੇ ਦਾ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਮਲੌਦ ਤੋਂ ਹੋ ਕੇ 16 ਜਨਵਰੀ ਨੂੰ ਮਲੇਰਕੋਟਲੇ ਪੁੱਜਿਆ। ਉਸ ਨੇ ਸਾਰੇ ਸ਼ਹਿਰ ਵਿਚ ਘੁੰਮ ਕੇ ਸਥਿਤੀ ਦਾ ਜਾਇਜ਼ਾ ਲਿਆ। ਇਸ ਮਗਰੋਂ ਉਹਨੇ ਕੈਦੀ ਕੂਕਿਆਂ ਨੂੰ ਸ਼ੇਰਪੁਰ ਦੇ ਕਿਲੇ ਤੋਂ ਮਲੇਰਕੋਟਲੇ ਲਿਆਉਣ ਦਾ ਹੁਕਮ ਕੀਤਾ।

ਕਾਵਨ ਬਹੁਤ ਹੀ ਨਿਰਦਈ ਅੰਗਰੇਜ਼ ਹਾਕਮ ਸੀ। ਉਸ ਨੇ ਆਪਣੇ ਮਨ ਵਿਚ ਦੋਸ਼ੀਆਂ ਨੂੰ ਸਖ਼ਤ ਤੋਂ ਸਖ਼ਤ ਸਜ਼ਾਵਾਂ ਦੇਣ ਦਾ ਫੈਸਲਾ ਕੀਤਾ ਹੋਇਆ ਸੀ। ਉਹ ਆਮ ਲੋਕਾਂ ਵਿਚ ਦਹਿਸ਼ਤ ਫੈਲਾਉਣਾ ਚਾਹੁੰਦਾ ਸੀ ਤਾਂ ਜੋ ਅੱਗੇ ਤੋਂ ਕੋਈ ਅੰਗਰੇਜ਼ੀ ਸਰਕਾਰ ਵਿਰੁੱਧ ਕੁਸਕ ਨਾ ਸਕੇ। ਉਹਨੇ ਆਪਣੇ ਅਖਤਿਆਰਾਂ ਤੋਂ ਬਾਹਰ ਹੋ ਕੇ ਬਿਨਾਂ ਮੁਕੱਦਮਾ ਚਲਾਏ ਬਹਾਦਰ ਕੂਕਿਆਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਣ ਦਾ ਹੁਕਮ ਸੁਣਾ ਦਿੱਤਾ।




17 ਜਨਵਰੀ 1872 ਨੂੰ ਮਲੇਰਕੋਟਲੇ ਦੇ ਨਾਲ ਲਗਦੇ ਪਿੰਡ ਜਮਾਲਪੁਰ ਦੇ ਰੱਕੜ ਵਿਚ 7 ਤੋਪਾਂ ਗੱਡੀਆਂ ਗਈਆਂ ਸਾਰੇ ਦੋਸ਼ੀ ਇਕ ਕਤਾਰ ਵਿਚ ਖੜੇ ਸਨ - ਦੋਸ਼ੀ ਤੋਪਾਂ ਵਲ ਵੇਖ ਵੇਖ ਮੁਸਕਰਾ ਰਹੇ ਸਨ...... ਇਕ ਅਣੋਖਾ ਜਲੌ ਉਹਨਾਂ ਦੇ ਚਿਹਰਿਆਂ ਤੇ ਝਲਕਾਂ ਮਾਰ ਰਿਹਾ ਸੀ। ਉਹਨਾਂ ਦੀ ਸਾਹਮਣੀ ਕਿਤਾਰ ਵਿਚ ਸਰਕਾਰੀ ਅਧਿਕਾਰੀ, ਪਟਿਆਲਾ, ਨਾਭਾ ਅਤੇ ਜੀਂਦ ਦੀਆਂ ਫੌਜਾਂ ਦੀਆਂ ਟੁਕੜੀਆਂ ਖੜੀਆਂ ਸਨ ਤੇ ਹਜ਼ਾਰਾਂ ਦਰਸ਼ਕ ਸਾਹ ਰੋਕੀਂ ਖੜੋਤੇ ਅਣਮਨੁੱਖੀ ਤੇ ਲਾਸਾਨੀ ਮੌਤ ਦੀ ਖੇਡ ਦੇ ਸ਼ੁਰੂ ਹੋਣ ਦੀ ਉਡੀਕ ਕਰ ਰਹੇ ਸਨ।

ਇਕ ਵਾਰੀ ਵਿਚ ਸੱਤ ਜਣਿਆਂ ਨੂੰ ਤੋਪ ਅੱਗੇ ਉਡਾਇਆ ਜਾਣਾ ਸੀ। ਹਰ ਕੋਈ ਪਹਿਲੀ ਵਾਰੀ ਵਿਚ ਜਾਣ ਲਈ ਉਤਾਵਲਾ ਸੀ - ਉਹਨਾਂ ਆਖਿਆ - "ਅਸੀਂ ਪਿੱਠਾਂ ਕਰਕੇ ਤੋਪਾਂ ਅੱਗੇ ਨਹੀਂ ਖੜੋਣਾ,

ਛਾਤੀ ਡਾਹ ਕੇ ਮੌਤ ਰਾਣੀ ਨੂੰ ਵਿਆਹੁਣਾ ਹੈ" - ਪਹਿਲੀ ਟੋਲੀ ਵਿਚ ਸ. ਲਹਿਣਾ ਸਿੰਘ ਤੇ ਸ. ਹੀਰਾ ਸਿੰਘ ਸ਼ਾਮਲ ਸਨ - ਇਸ਼ਾਰਾ ਹੋਇਆ ਤੋਪਾਂ ਚੱਲੀਆਂ ਤੇ ਸੱਤਾਂ ਦੇ ਸੱਤ ਕੂਕੇ ਚੀਥੜਿਆਂ ਦੇ ਰੂਪ ਵਿਚ ਫੀਤਾ ਫੀਤਾ ਹੋ ਗਏ....ਬਾਕੀ ਕੂਕੇ ਇਕ ਦੂਜੇ ਤੋਂ ਵੱਧ ਕੇ ਵਾਰੀ ਲੈਣ ਲਈ ਅੱਗੇ ਵੱਧ ਰਹੇ ਸਨ ........ ਬਹਾਦਰ ਕੂਕੇ ਖ਼ੁਸ਼ੀ ਖ਼ੁਸ਼ੀ ਚਾਂਬੜਾਂ ਪਾਉਂਦੇ ਹੋਏ ਮੌਤ ਰਾਣੀ ਨੂੰ ਗਲਵਕੜੀ ਪਾ ਰਹੇ ਸਨ ਤੇ ਦਰਸ਼ਕ ਇਹਨਾਂ ਮਰਜੀਵੜਿਆਂ ਦੇ ਬਲਿਹਾਰੇ ਜਾ ਰਹੇ ਸਨ। ਇਕ ਕੂਕਾ ਵਰਿਆਮ ਸਿੰਘ ਕਦ ਦਾ ਛੋਟਾ ਸੀ ਉਹਦੀ ਛਾਤੀ ਤੋਪ ਦੇ ਮੂੰਹ ਅੱਗੇ ਨਹੀਂ ਸੀ ਜਾ ਰਹੀ - ਉਹ ਦੌੜ ਕੇ ਖੇਤ ਵਿਚੋਂ ਮਿੱਟੀ ਦੇ ਢੇਲੇ ਚੁਕ ਲਿਆਇਆ ਤੇ ਪੈਰਾਂ ਥੱਲੇ ਰਖਕੇ ਤੋਪ ਦੇ ਮੇਚ ਦਾ ਬਣ ਗਿਆ ਤੇ ਇਸ ਤਰ੍ਹਾਂ ਉਸ ਨੇ ਆਪਣੀ ਸ਼ਹਾਦਤ ਪ੍ਰਾਪਤ ਕੀਤੀ। ਤੋਪਾਂ ਦੇ ਗੋਲੇ ਚਲਦੇ ਰਹੇ ਤੇ ਇਸ ਤਰ੍ਹਾਂ 49 ਕੂਕੇ ਤੂੰਬਾ ਤੂੰਬਾ ਹੋ ਕੇ ਸ਼ਹੀਦ ਹੋ ਗਏ। ਪੰਜਾਹਵਾਂ ਕੂਕਾ ਤੇਰਾਂ ਚੌਦਾਂ ਵਰ੍ਹਿਆਂ ਦਾ ਕੂਕਾ ਬਿਸ਼ਨ ਸਿੰਘ ਕਾਵਨ ਦੀ ਦਾਹੜੀ ਨੂੰ ਜਾ ਪਿਆ ਤੇ ਉਸ ਦਾ ਗਲਾ ਜਾ ਦਬੋਚਿਆ। ਸੁਰੱਖਿਆ ਦਸਤਿਆਂ ਨੇ ਬਿਸ਼ਨ ਸਿੰਘ ਦੇ ਤਲਵਾਰ ਨਾਲ ਟੁਕੜੇ ਟੁਕੜੇ ਕਰ ਦਿੱਤੇ ਤਦ ਕਿਤੇ ਜਾ ਕੇ ਕਾਵਨ ਦੀ ਖਲਾਸੀ ਹੋਈ। ਕਾਵਨ ਅਚਾਨਕ ਹੋਏ ਹਮਲੇ ਤੋਂ ਬਹੁਤ ਘਬਰਾ ਗਿਆ.........

ਇਸ ਅਣਮਨੁੱਖੀ ਨਰਸੰਘਾਰ ਨੂੰ ਵੇਖ ਕੇ ਦਰਸ਼ਕ ਅੰਗਰੇਜ਼ ਹਾਕਮਾਂ ਤੇ ਲਾਅਣਤਾਂ ਪਾ ਰਹੇ ਸਨ।

18 ਜਨਵਰੀ 1872 ਨੂੰ ਅੰਬਾਲਾ ਡਵੀਜ਼ਨ ਦਾ ਕਮਿਸ਼ਨਰ ਮਿਸਟਰ ਫੋਰਸਾਈਥ ਮਲੇਰਕੋਟਲੇ ਪੁੱਜਾ। ਉਸ ਨੇ ਭਾਵੇਂ 17 ਜਨਵਰੀ ਨੂੰ ਮਿਸਟਰ ਕਾਵਨ ਨੂੰ ਕੋਈ ਵੀ ਕਾਰਵਾਈ ਕਰਨ ਤੋਂ ਰੋਕਿਆ ਸੀ ਪਰੰਤੂ ਉਸ ਨੇ ਉਸ ਦੀ ਚਿੱਠੀ ਨੂੰ ਨਜ਼ਰ ਅੰਦਾਜ਼ ਕਰਕੇ ਆਪਣੀ ਅਣਮਨੁੱਖੀ ਕਾਰਵਾਈ ਜਾਰੀ ਰੱਖੀ। ਕਮਿਸ਼ਨਰ ਨੇ ਅੰਗਰੇਜ਼ ਸਰਕਾਰ ਦੇ ਹਿੱਤਾਂ ਨੂੰ ਸਨਮੁੱਖ ਰੱਖਦਿਆਂ ਆਮ ਜਨਤਾ ਤੇ ਦਹਿਸ਼ਤ ਦਾ ਦਬਦਬਾ ਕਾਇਮ ਰੱਖਣ ਲਈ ਕਾਵਨ ਵਲੋਂ ਕੀਤੀ ਕਾਰਵਾਈ ਦੀ ਪੁਸ਼ਟੀ ਹੀ ਨਹੀਂ ਕੀਤੀ ਬਲਕਿ ਆਪ ਵੀ ਇਸ ਮੁਕਦਮੇ ਦੀ ਸੰਖੇਪ ਸੁਣਵਾਈ ਕਰਕੇ ਬਾਕੀ ਦੇ 16 ਬਹਾਦਰ ਕੂਕਿਆਂ ਨੂੰ ਤੋਪਾਂ ਅੱਗੇ ਉਡਾਣ ਦਾ ਫੈਸਲਾ ਸੁਣਾਇਆ ਤੇ ਦੋ ਔਰਤਾਂ ਨੂੰ ਪਟਿਆਲੇ ਦੇ ਹਾਕਮਾਂ ਦੇ ਸਪੁਰਦ ਕਰ ਦਿੱਤਾ। ਅਗਲੀ ਭਲਕ ਵੀ 17 ਜਨਵਰੀ ਵਾਲੀ ਕਾਰਵਾਈ ਦੁਹਰਾਈ ਗਈ। 16 ਮਰਜੀਵੜੇ ਕੂਕਿਆਂ ਨੂੰ 18 ਜਨਵਰੀ 1872 ਨੂੰ ਜਮਾਲਪੁਰ ਦੇ ਰੱਕੜ ਵਿਚ ਤੋਪਾਂ ਅੱਗੇ ਖੜੇ ਕਰਕੇ ਮੌਤ ਰਾਣੀ ਨਾਲ ਪਰਨਾ ਦਿੱਤਾ ਗਿਆ।

ਏਧਰ ਮਲੇਰਕੋਟਲੇ ਵਿਚ ਕੂਕਿਆਂ ਨਾਲ ਅੰਗਰੇਜ਼ਾਂ ਦੀ ਜ਼ਾਲਮ ਸਰਕਾਰ ਅਣਮਨੁੱਖੀ ਕਾਰਵਾਈ ਕਰ ਰਹੀ ਸੀ ਓਧਰ ਭੈਣੀ ਸਾਹਿਬ ਵਿਖੇ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਕੇ ਦੇਸ-ਨਿਕਾਲਾ ਦੇਣ ਦੇ ਆਹਰ ਵਿਚ ਲੱਗੀ ਹੋਈ ਸੀ।

# ਜਲਾਵਤਨੀ




ਨਾਮਧਾਰੀ ਲਹਿਰ ਦੇ ਵਧ ਰਹੇ ਪ੍ਰਭਾਵ ਨੂੰ ਰੋਕਣ ਲਈ ਅੰਗਰੇਜ਼ ਹਾਕਮ ਕਿਸੇ ਨਾ ਕਿਸੇ ਬਹਾਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰ ਕਰਨਾ ਚਾਹੁੰਦੇ ਸਨ। 15 ਜੁਲਾਈ 1871 ਨੂੰ ਰਾਏਕੋਟ ਵਿਖੇ ਬੁੱਚੜਾਂ ਤੇ ਹੋਏ ਹਮਲੇ ਲਈ ਉਹਨਾਂ ਨੂੰ ਜ਼ੁੰਮੇਵਾਰ ਮਿਥਕੇ ਉਹਨਾਂ ਤੇ ਕਤਲ ਦਾ ਦੋਸ਼ ਲਾਇਆ ਗਿਆ ਪਰੰਤੂ ਕੋਈ ਸਿਧੀ ਗਵਾਹੀ ਅਤੇ ਠੋਸ ਸਬੂਤ ਨਾ ਮਿਲਣ ਕਰਕੇ ਉਹ ਦੋਸ਼ ਮੁਕਤ ਹੋ ਗਏ। ਇਸ ਕਾਂਡ ਦੀ

ਤਫਤੀਸ਼( ਪੜਤਾਲ ) ਕਰਦਿਆਂ ਅੰਗਰੇਜ਼ ਅਧਿਕਾਰੀ ਇਸ ਸਿੱਟੇ ਤੇ ਪੁਜੇ, " ਭਾਵੇਂ ਸਿੱਧਾ ਸਬੂਤ ਕੋਈ ਨਹੀਂ ਮਿਲਦਾ ਪਰੰਤੂ ਬੁਚੜਬਧ ਲਹਿਰ ਦੇ ਪਿੱਛੇ (ਸਤਿਗੁਰੂ) ਰਾਮ ਸਿੰਘ ਦਾ ਹੱਥ ਜ਼ਰੂਰ ਹੈ।" ਇਸ ਸਬੰਧ ਵਿਚ ਅੰਬਾਲਾ ਡਵੀਜ਼ਨ ਦੇ ਉੱਚ ਅਧਿਕਾਰੀ ਜੇ. ਡਬਲਿਯੂ ਮੈਕਨਬ ਅਤੇ ਕਰਨਲ ਜੀ. ਮੈਕ ਐਂਡਰਯੂ ਨੇ ਬੰਗਾਲ ਰੈਗੂਲੇਸ਼ਨ 3, 1818 ਅਧੀਨ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦ ਕਰਕੇ ਜਲਾਵਤਨ ( ਦੇਸ ਨਿਕਾਲਾ) ਕਰਨ ਦੀ ਮੰਗ ਕੀਤੀ ਪਰੰਤੂ ਪੰਜਾਬ ਸਰਕਾਰ ਨੇ 1871 ਵਿਚ ਉਹਨਾਂ ਦੀ ਇਹ ਮੰਗ ਨਾ ਮੰਨੀ।*[12] ਹਾਲਾਤ ਨੇ ਅਜਿਹਾ ਮੋੜ ਕੱਟਿਆ ਕਿ ਅਗਲੇ ਵਰ੍ਹੇ ਹੀ ਮਲੌਦ ਅਤੇ ਮਲੇਰਕੋਟਲੇ ਤੇ ਹੋਏ ਕੂਕਿਆਂ ਦੇ ਹਮਲਿਆਂ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਸ ਦੇ ਸੂਬਿਆਂ ਨੂੰ ਗ੍ਰਿਫਤਾਰ ਕਰਨ ਲਈ ਰਾਹ ਪੱਧਰਾ ਕਰ ਦਿੱਤਾ।

16 ਜਨਵਰੀ 1872 ਨੂੰ ਲੈਫਟੀਨੈਂਟ ਗਵਰਨਰ ਨੇ ਗਵਰਨਰ ਜਨਰਲ ਨੂੰ ਤਾਰ ਭੇਜੀ ਕਿ ਉਸ ਨੇ (ਸਤਿਗੁਰੂ) ਰਾਮ ਸਿੰਘ ਅਤੇ ਉਸ ਦੇ ਕੂਕਿਆਂ ਨੂੰ ਗ੍ਰਿਫਤਾਰ ਕਰਨ ਦੇ ਆਦੇਸ਼ ਦੇ ਦਿੱਤੇ ਹਨ। ਉਸੇ ਸ਼ਾਮ ਇਸ ਕਾਰਵਾਈ ਦੀ ਪ੍ਰਵਾਨਗੀ ਪੰਜਾਬ ਸਰਕਾਰ ਨੂੰ ਮਿਲ ਗਈ।*[13]

ਮਲੇਰਕੋਟਲਾ ਕਾਂਡ ਨੇ ਪੰਜਾਬ ਸਰਕਾਰ ਨੂੰ ਨਾਮਧਾਰੀਆਂ ਨੂੰ ਸਖ਼ਤੀ ਨਾਲ ਕੁਚਲਣ ਲਈ ਪੂਰੀ ਤਾਕਤ ਵਰਤਣ ਦਾ ਮੌਕਾ ਪਰਦਾਨ ਕਰ ਦਿੱਤਾ। ਕਮਿਸ਼ਨਰ ਫੋਰਸਾਈਥ ਦੇ ਹੁਕਮ ਅਨੁਸਾਰ ਕਰਨਲ ਬੇਲੀ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਤਿੰਨ ਸੂਬਿਆਂ ਜਵਾਹਰ ਸਿੰਘ, ਸਾਹਿਬ ਸਿੰਘ, ਲੱਖਾ ਸਿੰਘ ਅਤੇ ਉਹਨਾਂ ਦੇ ਨਿੱਜੀ ਸੇਵਕ ਨਾਨੂੰ ਸਿੰਘ ਨੂੰ ਗ੍ਰਿਫਤਾਰ ਕਰਕੇ 18 ਜਨਵਰੀ 1872 ਦੀ ਰਾਤ ਨੂੰ ਇਲਾਹਾਬਾਦ ਲਈ ਲੁਧਿਆਣਾ ਦੇ ਰੇਲਵੇ ਸਟੇਸ਼ਨ ਤੋਂ ਗੱਡੀ ਚੜ੍ਹਾ ਦਿੱਤਾ। ਇਸ ਤੋਂ ਤੁਰੰਤ ਬਾਅਦ ਸੂਬਾ ਸਾਹਿਬ ਸਿੰਘ, ਰੂੜ ਸਿੰਘ, ਕਾਹਨ ਸਿੰਘ, ਬਹਮਾ ਸਿੰਘ, ਮਾਨ ਸਿੰਘ ਅਤੇ ਹੁਕਮਾ ਸਿੰਘ ਸੂਬਿਆਂ ਨੂੰ ਵੀ ਗ੍ਰਿਫਤਾਰ ਕਰਕੇ ਇਲਾਹਬਾਦ ਜੇਲ੍ਹ ਵਿਚ ਨਜ਼ਰ ਬੰਦ ਕਰ ਦਿੱਤਾ ਗਿਆ। ਸਾਰਿਆਂ ਨੂੰ ਬੰਗਾਲ ਰੈਗੂਲੇਸ਼ਨ iii, 1818 ਅਧੀਨ ਨਜ਼ਰਬੰਦੀ ਦੇ ਆਦੇਸ਼ ਦਿੱਤੇ ਗਏ। ਸਤਿਗੁਰੂ ਰਾਮ ਸਿੰਘ ਜੀ ਨੂੰ 10 ਮਾਰਚ 1872 ਤਕ ਇਲਾਹਬਾਦ ਹੀ ਰੱਖਿਆ ਗਿਆ ਇਸ ਮਗਰੋਂ 11 ਮਾਰਚ 1872 ਨੂੰ ਉਹਨਾਂ ਨੂੰ ਉਹਨਾਂ ਦੇ ਨਿੱਜੀ ਸੇਵਕ ਨਾਨੂੰ ਸਿੰਘ ਸਮੇਤ, ਭਾਰਤ ਸਰਕਾਰ ਨੇ ਸਮੁੰਦਰੀ ਜਹਾਜ਼ ਰਾਹੀਂ ਰੰਗੂਨ (ਬਰ੍ਹਮਾਂ) ਲਈ ਰਵਾਨਾ ਕਰ ਦਿੱਤਾ। ਉਹ 16 ਮਾਰਚ 1872 ਨੂੰ ਰੰਗੂਨ ਪੁਜ ਗਏ। ਓਥੇ ਉਹਨਾਂ ਨੂੰ ਸ਼ਾਹੀ ਕੈਦੀ ਦੇ ਰੂਪ ਵਿਚ, ਉਸ ਬੰਗਲੇ ਵਿਚ ਨਜ਼ਰਬੰਦ ਰੱਖਿਆ ਗਿਆ ਜਿਥੇ ਭਾਰਤ ਦਾ ਆਖਰੀ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਨਜ਼ਰਬੰਦ ਰਿਹਾ ਸੀ। ਹਿੰਦ ਸਰਕਾਰ ਇਹ ਚਾਹੁੰਦੀ ਸੀ ਕਿ ਨਾਮਧਾਰੀਆਂ ਨੂੰ ਸਤਿਗੁਰੂ ਰਾਮ ਸਿੰਘ ਬਾਰੇ ਕਿਸੇ ਵੀ ਕਿਸਮ ਦੀ ਸੂਹ ਨਾ ਮਿਲੇ। ਇਸ ਕਰਕੇ ਅੰਗਰੇਜ਼ ਸਰਕਾਰ ਵਲੋਂ ਉਹਨਾਂ ਦੀ ਬਰ੍ਹਮਾਂ ਭੇਜਣ ਦੀ ਕਾਰਵਾਈ ਨੂੰ ਵੀ ਪੂਰੀ ਤਰ੍ਹਾਂ ਗੁਪਤ ਰੱਖਿਆ ਗਿਆ। ਭਾਵੇਂ ਅੰਗਰੇਜ਼ ਸਰਕਾਰ ਨੇ ਉਹਨਾਂ ਦੀ ਨਜ਼ਰਬੰਦੀ ਨੂੰ ਗੁਪਤ ਰਖਿਆ ਹੋਇਆ ਸੀ ਪਰੰਤੂ 1872 ਦੇ ਅਖੀਰ



ਤਕ ਮਹਾਰਾਜ ਬੁਧ ਸਿੰਘ (ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾ) ਨੂੰ ਉਹਨਾਂ ਦੇ ਰੰਗੂਨ 'ਚ ਹੋਣ ਦਾ ਪਤਾ ਲੱਗ ਗਿਆ ਸੀ। ਜੁਲਾਈ 1872 ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਪੱਤਰ ਭੈਣੀ ਸਾਹਿਬ ਭੇਜਿਆ ਵੀ ਸੀ ਜੋ ਸਰਕਾਰ ਨੇ ਰਾਹ ਵਿਚ ਹੀ ਰੋਕ ਲਿਆ। 1873 ਦੇ ਅਖੀਰ ਤਕ ਨਾਮਧਾਰੀਆਂ ਦਾ ਸੰਪਰਕ ਉਹਨਾਂ ਨਾਲ ਸਥਾਪਤ ਹੋ ਗਿਆ ਤੇ ਕਈ ਕੂਕੇ ਉਹਨਾਂ ਨੂੰ ਗੁਪਤ ਰੂਪ ਵਿੱਚ ਮਿਲ ਵੀ ਆਏ । ਉਹਨਾਂ ਦੇ ਕਈ ਹੁਕਮ ਨਾਮੇ ਭੈਣੀ ਸਾਹਿਬ ਪੁਚਾਏ ਗਏ। ਦੂਜੀਆਂ ਜੇਲਾਂ ਵਿਚ ਨਜ਼ਰਬੰਦ ਸੂਬਿਆਂ ਦੇ ਸੁਨੇਹੇ ਵੀ ਉਹਨਾਂ ਤਕ ਪੁਜਦੇ ਰਹੇ। ਇਸ ਤਰ੍ਹਾਂ ਖਤ ਪੱਤਰਾਂ ਰਾਹੀਂ ਉਹਨਾਂ ਦਾ ਸੰਪਰਕ ਬਾਹਰਲੀ ਦੁਨੀਆਂ ਨਾਲ ਜੁੜਿਆ ਰਿਹਾ

ਕੂਕੇ ਚੋਰੀ ਛਿਪੇ ਉਹਨਾਂ ਦੇ ਬੰਗਲੇ ਕੋਲ ਪੁਜਦੇ, ਕਿਵੇਂ ਨਾ ਕਿਵੇਂ ਕੰਧ ਉੱਤੋਂ ਦੀ ਪੱਤਰ ਬੰਗਲੇ ਵਿਚ ਸੁੱਟਿਆ ਜਾਂਦਾ ਤੇ ਇਸੇ ਪਰਕਾਰ ਸਤਿਗੁਰੂ ਰਾਮ ਸਿੰਘ ਜੀ ਪੱਤਰ ਦਾ ਉਤਰ ਬਾਹਰ ਭੇਜਦੇ। ਸ਼ਾਹੀ ਕੈਦੀ

ਨੂੰ ਪੱਤਰ ਲਿਖਣ ਦੀ ਮਨਾਹੀ ਸੀ। ਅੰਗਰੇਜ਼ ਸਰਕਾਰ ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਪੱਤਰ ਲਿਖਣ ਅਤੇ ਪ੍ਰਾਪਤ ਕਰਨ ਬਾਰੇ ਸੂਚਨਾ ਮਿਲ ਗਈ ਸੀ। ਐਨੀ ਕਰੜੀ ਨਿਗਰਾਨੀ ਹੁੰਦੇ ਹੋਏ ਵੀ ਸਤਿਗੁਰੂ ਆਪਣੇ ਸ਼ਰਧਾਲੂਆਂ ਤੇ ਪੈਰੋਕਾਰਾਂ ਨਾਲ ਪੱਤਰ ਵਿਹਾਰ ਕਰ ਰਹੇ ਸਨ। ਇਸ ਬਾਰੇ ਪੰਜਾਬ ਸਰਕਾਰ ਦੇ ਅਸਥਾਈ ਸਕੱਤਰ ਐਲ. ਐਚ. ਗਰੀਫਨ ਨੇ 12.10.1877 ਨੂੰ ਭਾਰਤ ਸਰਕਾਰ ਦੇ ਸਕੱਤਰ ਨੂੰ ਸੂਚਨਾ ਭੇਜੀ, "ਰਾਮ ਸਿੰਘ ਅਕਸਰ ਆਪਣੇ ਪੰਜਾਬ ਦੇ ਪੈਰੋਕਾਰਾਂ ਨਾਲ ਖ਼ਤ ਪੱਤਰ ਕਰ ਰਿਹਾ ਹੈ। ਇਹਨਾਂ ਪੱਤਰਾਂ ਦੀਆਂ ਕਈ ਕਾਪੀਆਂ ਗੁਪਤ ਰੂਪ ਵਿਚ ਪੰਜਾਬ ਸਰਕਾਰ ਨੇ ਫੜੀਆਂ ਹਨ।"* 14

ਸਤਿਗੁਰੂ ਰਾਮ ਸਿੰਘ ਜੀ ਵਲੋਂ ਲਿਖੀਆਂ ਚਿੱਠੀਆਂ ਜਿਥੇ ਕੂਕਿਆਂ ਵਿਚ ਜੋਸ਼ ਭਰ ਰਹੀਆਂ ਸਨ ਓਥੇ ਬੇਚੈਨੀ ਵੀ ਵਧਾ ਰਹੀਆਂ ਸਨ। ਕੂਕੇ ਲੁਕ ਛਿਪਕੇ ਰੰਗੂਨ ਜਾਂਦੇ ਸਨ ਕਈ ਵਾਰ ਫੜੇ ਵੀ ਜਾਂਦੇ ਸਨ। ਨੱਥਾਣਾ ਸਿੰਘ ਕੂਕਾ ਰੰਗੂਨ ਵਿਖੇ ਸਤਿਗੁਰੂ ਰਾਮ ਸਿੰਘ ਨੂੰ ਖ਼ਤ ਸੁਟਦਾ ਹੋਇਆ ਫੜਿਆ ਗਿਆ ਜਿਸ ਵਿਰੁੱਧ ਕਾਨੂੰਨੀ ਕਾਰਵਾਈ ਕੀਤੀ ਗਈ। *15

ਬਰ੍ਹਮਾਂ ਦੀ ਬਰਿਟਿਸ਼ ਸਰਕਾਰ ਲਈ ਸਤਿਗੁਰੂ ਰਾਮ ਸਿੰਘ ਜੀ ਦਾ ਆਪਣੇ ਸ਼ਰਧਾਲੂਆਂ ਨਾਲ ਖ਼ਤ ਪੱਤਰਾਂ ਰਾਹੀਂ ਜੁੜਿਆ ਸੰਪਰਕ ਇਕ ਗੰਭੀਰ ਪ੍ਰਬੰਧਕੀ ਮਸਲਾ ਬਣ ਗਿਆ ਸੀ। ਇਸ ਪ੍ਰਬੰਧ ਤੋਂ ਭਾਰਤ ਦੀ ਅੰਗਰੇਜ਼ ਸਰਕਾਰ ਖ਼ੁਸ਼ ਨਹੀਂ ਸੀ। ਇਸ ਮਸਲੇ ਦੇ ਸਥਾਈ ਹਲ ਲਈ ਰੰਗੂਨ ਦੇ ਚੀਫ ਕਮਿਸ਼ਨਰ ਨੇ ਉਹਨਾਂ ਨੂੰ ਕਾਫੀ ਦੂਰ ਦੁਰਾਡੇ ਦੇ ਟਾਪੂ ਮਰਗੋਈ ਵਿਖੇ ਉਸਾਰੀ ਗਈ ਵਿਸ਼ੇਸ਼ ਇਮਾਰਤ ਵਿਚ ਤਬਦੀਲ ਕਰਨ ਦਾ ਫੈਸਲਾ ਕਰ ਲਿਆ। ਮਰਗੋਈ ਰੰਗੂਨ ਦੇ ਟਾਕਰੇ ਤੇ ਇਕ ਸੁੰਨ ਸਾਨ ਸਥਾਨ ਸੀ ਜਿਥੇ ਪੁਜਣਾ ਸੌਖਾ ਨਹੀਂ ਸੀ। ਮਰਗੋਈ ਜਾਣ ਲਈ 15 ਦਿਨਾਂ ਮਗਰੋਂ ਇਕ ਸਟੀਮਰ (ਛੋਟੇ ਅਕਾਰ ਦਾ ਸਮੁੰਦਰੀ ਜਹਾਜ਼ ) ਰੰਗੂਨ ਤੋਂ ਚਲਦਾ ਸੀ। ਏਥੇ ਆਬਾਦੀ ਵੀ ਘੱਟ ਸੀ ਜਿਸ ਕਰਕੇ ਓਪਰੇ ਭਾਰਤੀਆਂ ਦੀ ਪਛਾਣ ਕਰਨੀ ਬਹੁਤ ਸੌਖੀ ਸੀ। * 16

ਸਤਿਗੁਰੂ ਰਾਮ ਸਿੰਘ ਨੂੰ 21 ਸਤੰਬਰ 1880 ਨੂੰ ਮਰਗੋਈ ਵਿਖੇ ਤਬਦੀਲ ਕਰ ਦਿੱਤਾ ਗਿਆ। ਆਪਣੇ ਦੇਸ, ਪਰਿਵਾਰ ਅਤੇ ਅਤਿ ਪਿਆਰੀ ਸੰਗਤ ਤੋਂ ਦੂਰ ਸੁੰਨ ਸਾਨ ਟਾਪੂ ਵਿਚ ਵਿਛੋੜੇ ਦੇ ਅਸਹਿ ਕਸ਼ਟ ਸਹਾਰਦੇ ਹੋਏ ਸਤਿਗੁਰੂ ਰਾਮ ਸਿੰਘ ਜੀ ਨਾਮ ਸਿਮਰਨ ਵਿਚ ਲੀਨ ਹੋ ਗਏ। ਅੰਗਰੇਜ਼ ਹਾਕਮ ਇਹ ਸਮਝਦੇ ਸਨ ਕਿ ਉਹਨਾਂ ਦੇ ਪੈਰੋਕਾਰ ਉਹਨਾਂ ਨੂੰ ਏਥੇ ਆ ਕੇ ਨਹੀਂ ਮਿਲ ਸਕਣਗੇ ਪਰ 'ਸੀਨੇ ਖਿਚ ਜਿਨ੍ਹਾਂ ਨੇ ਖਾਧੀ ਉਹ ਕਰ ਆਰਾਮ ਨਹੀਂ ਬਹਿੰਦੇ' ਦੇ ਕਥਨ ਅਨੁਸਾਰ ਗੁਰੂ ਦੇ ਦਰਸ਼ਣਾਂ ਦੀ ਤਾਂਘ ਦੋ ਕੂਕਿਆਂ ਮੀਰ ਸਿੰਘ ਤੇ ਸੌਧ ਸਿੰਘ ਨੂੰ ਮਰਗੋਈ ਖਿਚ ਲਿਆਈ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਸੰਪਰਕ ਕਿਵੇਂ ਨਾ ਕਿਵੇਂ ਅਪਣੇ ਅਨੁਆਈਆਂ ਨਾਲ ਜੁੜਿਆ ਰਿਹਾ ਤੇ ਉਹ ਉਹਨਾਂ ਦੀ ਅਗਵਾਈ ਕਰਦੇ ਰਹੇ। * 17

ਨਜ਼ਰਬੰਦੀ ਦਾ ਐਨਾ ਲੰਮਾ ਸਮਾਂ, ਦੇਸ, ਘਰ ਪਰਿਵਾਰ ਅਤੇ ਵਿਸ਼ੇਸ਼ ਕਰਕੇ ਸੰਗਤਾਂ ਤੋਂ ਵਿਛੋੜੇ ਦਾ ਪ੍ਰਭਾਵ ਸਤਿਗੁਰੂ ਰਾਮ ਸਿੰਘ ਜੀ ਦੀ ਸਿਹਤ ਤੇ ਪੈਣਾ ਕੁਦਰਤੀ ਹੀ ਸੀ। ਭਾਵੇਂ ਉਹ ਮਾਨਸਕ ਤੌਰ ਤੇ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਸਨ ਪਰੰਤੂ ਪਿਛਲੇ ਦਿਨਾਂ ਵਿਚ ਆਕੇ ਉਹਨਾਂ ਦੀ ਸਿਹਤ ਖ਼ਰਾਬ ਰਹਿਣ ਲੱਗੀ ਤੇ ਉਹ ਕਮਜ਼ੋਰ ਹੋ ਗਏ ਤੇ ਆਖਰ ਮਰਗੋਈ ਦੇ ਸਿਵਲ ਸਰਜਨ ਅਨੁਸਾਰ ਉਹਨਾਂ ਨੇ 29 ਨਵੰਬਰ 1885 ਨੂੰ ਸ਼ਾਮੀਂ 4.30 ਵਜੇ ਮਰਗੋਈ ਵਿਖੇ ਆਪਣਾ ਸਰੀਰ ਰੂਪੀ ਚੋਲਾ ਤਿਆਗ ਦਿੱਤਾ। *[18]

ਨਾਮਧਾਰੀਆਂ ਦਾ ਇਹ ਅਟਲ ਵਿਸ਼ਵਾਸ਼ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਮਰਗੋਈ ਤੋਂ ਕਿਧਰੇ ਅਲੋਪ ਹੋ ਗਏ ਸਨ ਤੇ ਸਰੀਰਕ ਰੂਪ ਵਿਚ ਅਜੇ ਵੀ ਜੀਵਤ ਹਨ ਅਤੇ ਉਹ ਆਪਣੀ ਰਜ਼ਾ ਅਨੁਸਾਰ ਵਾਪਸ ਪਰਤਣਗੇ।

ਸਤਿਗੁਰੂ ਰਾਮ ਸਿੰਘ ਜੀ ਦੀ ਜਗਾਈ ਹੋਈ ਜੋਤ ਅਜ ਵੀ ਸ੍ਰੀ ਭੈਣੀ ਸਾਹਿਬ ਵਿਖੇ ਜਗ ਰਹੀ ਹੈ ਤੇ ਸਾਰੀ ਮਾਨਵਤਾ ਨੂੰ ਦੇਸ ਪ੍ਰੇਮ, ਸਹਿਣਸ਼ੀਲਤਾ, ਆਪਸੀ- ਸਹਿਹੋਂਦ ਅਤੇ ਅਮਨ ਸ਼ਾਂਤੀ ਦਾ ਸੁਨੇਹਾ ਪਰਦਾਨ ਕਰ ਰਹੀ ਹੈ।

1. ਗੁਰੂ ਰਾਮ ਸਿੰਘ ਤੇ ਕੂਕਾ ਵਿਦਰੋਹ : ਰਾਮਸਰਨ ਵਿਦਿਆਰਥੀ — ਪੰਨਾ 20

2. ਓਹੀ — ਪੰਨਾ 21

3. ਓਹੀ — ਪੰਨਾ 21-22

4. ਰੈਬਲਜ਼ ਅਗੇਂਸਟ ਦਾ ਬਰਿਟਿਸ਼ ਰੂਲ (ਅੰਗਰੇਜ਼ੀ) ਭਾਈ ਨਾਹਰ ਸਿੰਘ ਤੇ ਭਾਈ ਕਿਰਪਾਲ ਸਿੰਘ — ਪੰਨਾ 16-17

5. ਵਾਰੀਅਰਜ਼ ਇਨ ਵਾਈਟ(ਅੰਗਰੇਜ਼ੀ ) ਯੋਗਿੰਦਰਾ ਬਾਲੀ ਤੇ ਕਾਲਿਕਾ ਬਾਲੀ — ਪੰਨਾ 124

6. ਰੈਬਲਜ਼ ਅਗੇਂਸਟ ਦਾ ਬਰਿਟਿਸ਼ ਰੂਲ - ਭੂਮਿਕਾ — ਪੰਨਾ 16

7. ੳ. ਵਾਰੀਅਰਜ਼ ਇਨ ਵਾਈਟ — ਪੰਨਾ 173

ਅ. ਰੈਬਲਜ਼ ਅਗੇਂਸਟ ਦਾ ਬਰਿਟਿਸ਼ ਰੂਲ - ਭੂਮਿਕਾ — ਪੰਨਾ 19

ੲ. ਕ੍ਰਾਂਤੀਕਾਰੀ ਸਤਿਗੁਰੂ ਰਾਮ ਸਿੰਘ-ਸੰਤ ਨਿਧਾਨ ਸਿੰਘ ਆਲਮ — ਪੰਨਾ 129

ਸ. ਗੁਰੂ ਰਾਮ ਸਿੰਘ ਤੇ ਕੂਕਾ ਵਿਦਰੋਹ — ਪੰਨਾ 29

8. ਰੈਬਲਜ਼ ਅਗੇਂਸਟ ਦਾ ਬਰਿਟਿਸ਼ ਰੂਲ — ਪੰਨਾ 145-154

9. ਓਹੀ — ਪੰਨਾ 154-157

10. ਗੁਰੂ ਰਾਮ ਸਿੰਘ ਤੇ ਕੂਕਾ ਵਿਦਰੋਹ — ਪੰਨਾ 32-33

11. ਸਭਹਨ ਕੇ ਸਿਰਮੌਰ - ਤਾਰਾ ਸਿੰਘ ਅਨਜਾਣ — ਪੰਨਾ 110-111

12. ਰੈਬਲਜ਼ ਅਗੇਂਸਟ ਦਾ ਬਰਿਟਿਸ ਰੂਲ — ਪੰਨਾ 146-157

13. ਓਹੀ — ਪੰਨਾ 844-845

14. ਓਹੀ — ਪੰਨਾ 849

15. ਕੂਕਾ ਮੂਵਮੈਂਟ (ਅੰਗਰੇਜ਼ੀ) — ਪੰਨਾ -1-2

16. ਰੈਬਲਜ਼ ਅਗੇਂਸਟ ਦਾ ਬਰਿਟਿਸ ਰੂਲ — ਪੰਨਾ 813

17. ਕੂਕਾ ਮੂਵਮੈਂਟ (ਅੰਗਰੇਜ਼ੀ) ਜਸਵਿੰਦਰ ਸਿੰਘ — - ਪੰਨਾ 21

18. ਸਿਵਲ ਸਰਜਨ ਮਰਗੋਈ ਦਾ ਪਤਰ ਨੰ: 99 ਮਿਤੀ 29-11-1885

ਹਵਾਲਾ ਕੂਕਾ ਮੂਵਮੈਂਟ — ਪੰਨਾ - 223

# ਸਹਾਇਕ ਪੁਸਤਕਾਂ


**ਅੰਗਰੇਜ਼ੀ**

1. ਕੂਕਾਜ਼- ਦੀ ਫਰੀਡਮ ਫਾਈਟਰਜ਼ ਆਫ ਪੰਜਾਬ - ਐਮ.ਐਮ.ਆਹਲੂਵਾਲੀਆ
2. ਕੂਕਾ ਮੂਵਮੈਂਟ ਫੌਜਾ ਸਿੰਘ
3. ਹਿਸਟਰੀ ਆਫ ਦੀ ਸਿਖ ਪਿਊਪਲ ਡਾ. ਗੋਪਾਲ ਸਿੰਘ
4. ਰੇਬਲਜ਼ ਅਗੇਂਸਟ ਦਾ ਬਰਿਟਿਸ਼ ਰੂਲ ਭਾਈ ਨਾਹਰ ਸਿੰਘ ਤੇ ਭਾਈ ਕਿਰਪਾਲ ਸਿੰਘ
5. ਕੂਕਾ ਮੂਵਮੈਂਟ ਫਰੀਡਮ ਸਟਰੱਗਲ ਇਨ ਪੰਜਾਬ ਜਸਵਿੰਦਰ ਸਿੰਘ
6. ਦੀ ਵਾਰੀਅਰਜ਼ ਇਨ ਵਾਈਟ - ਯੋਗਿੰਦਰ ਸ਼ਰਮਾ, ਕਾਲਿਕਾ ਸ਼ਰਮਾ

**ਪੰਜਾਬੀ**

7. ਕ੍ਰਾਂਤੀਕਾਰੀ ਸਤਿਗੁਰੂ ਰਾਮ ਸਿੰਘ - ਸੰਤ ਨਿਧਾਨ ਸਿੰਘ ਆਲਿਮ
8. ਗੁਰੂ ਰਾਮ ਸਿੰਘ ਤੇ ਕੂਕਾ ਵਿਦਰੋਹ - ਰਾਮ ਸਰਨ ਵਿਦਿਆਰਥੀ
9. ਸਭਹਨ ਕੇ ਸਿਰਮੌਰ - ਤਾਰਾ ਸਿੰਘ ਅਨਜਾਣ
10. ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਸੰਪਾਦਕ ਮਾਸਟਰ ਨਿਹਾਲ ਸਿੰਘ
11. ਸਿਖ ਇਤਿਹਾਸ ਤੇ ਕੂਕੇ- ਅੰਮਰ ਭਾਰਤੀ
12. ਕੂਕਿਆਂ ਦੀ ਵਿਥਿਆ ਡਾ. ਗੰਡਾ ਸਿੰਘ


# ਨਿੱਜੀ ਸੰਪਰਕ ਦੇ ਸ੍ਰੋਤ




1. ਸ. ਬੇਅੰਤ ਸਿੰਘ, ਮੁਖਮੰਤਰੀ ਪੰਜਾਬ
2. ਸ. ਜਗਨੰਦਨ ਸਿੰਘ, ਰੀਟਾਇਰਡ ਪੀ.ਵੀ.ਐਸ I
3. ਪ੍ਰਿੰਸੀਪਲ ਭਰਪੂਰ ਸਿੰਘ
4. ਸ. ਕਰਮ ਸਿੰਘ ਗਿਲ, ਉਦਯੋਗ ਮੰਤਰੀ ਪੰਜਾਬ
5. ਸ. ਸ਼ਮਸ਼ੇਰ ਸਿੰਘ ਦੂਲੋ , ਕਰ ਤੇ ਆਬਕਾਰੀ ਮੰਤਰੀ ਪੰਜਾਬ
6. ਪ੍ਰਿੰਸੀਪਲ ਹਰਨਰਿੰਦਰ ਸਿੰਘ, ਚੇਅਰਮੈਨ ਪੰਜਾਬ ਸਕੂਲ ਸਿੱਖਿਆ ਬੋਰਡ
7. ਸ. ਜਗਜੀਤ ਸਿੰਘ ਆਨੰਦ, ਮੁਖ ਸੰਪਾਦਕ ਨਵਾਂ ਜ਼ਮਾਨਾ
8. ਸ. ਹਰਵਿੰਦਰ ਸਿੰਘ ਹੰਸਪਾਲ, ਸਾਬਕਾ ਐਮ.ਪੀ.
9. ਸ. ਜਗੀਰ ਸਿੰਘ ਦਰਦ, ਐਮ.ਪੀ.
10. ਸ. ਜਗਦੇਵ ਸਿੰਘ ਜੱਸੋਵਾਲ
11. ਸ. ਜਗਦੀਸ਼ ਸਿੰਘ 'ਵਰਿਆਮ'
12. ਪ੍ਰੋ. ਪਿਆਰਾ ਸਿੰਘ ਪਦਮ
13. ਸ੍ਰੀ ਸੁਖਜੀਤ, ਸਰਪੰਚ ਭੈਣੀ ਸਾਹਿਬ
14. ਸ. ਗੁਰਦੇਵ ਸਿੰਘ ਮਾਨ, ਮਲੇਰਕੋਟਲਾ, ਕਨੇਡਾ
15. ਸ. ਕਾਮਰੇਡ ਲਾਭ ਸਿੰਘ ਰਾਈਆਂ
16. ਸ. ਗੁਰਦਿਆਲ ਸਿੰਘ ਕਟਾਣੀ

